**सभापति, हिन्दी प्रादेशिक समति** (श्री बलवंत राय तायल) : जनाब, मैं पंजाब खादी एवं ग्रामोद्योग बोर्ड (संशोधन) विधेयक, 1960, पर हिन्दी प्रादेशिक सामिति का प्रतिवेदन पेश करता हूं।

## THE PUNJAB AGRICULTURAL PRODUCE MARKETS BILL, 1960 (AS AMENDED BY THE COUNCIL)

**ਚੇਅਰਮੈਨ, ਪੰਜਾਬੀ ਰਿਜਨਲ ਕਮੇਟੀ** (ਸਰਦਾਰ ਅਜਮੇਰ ਸਿੰਘ) : ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ ਬਿਲ, 1960 (ਜਿਵੇਂ ਪਰੀਸ਼ਦ ਦੁਆਰਾ ਸੋਧਿਆ ਗਿਆ ਹੈ) ਤੇ ਪੰਜਾਬੀ ਰਿਜਨਲ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

**सभापति, हिन्दी प्रादेशिक समिति** (श्री बलवंत राय तायल) : जनाब, मैं पंजाब कृषि उत्पाद मंडियां विधेयक, 1960 (जैसा कि परिषद द्वारा संशोधित किया गया) पर हिन्दी प्रादेशिक समिति का प्रतिवेदन पेश करता हूं।

---

## PRESENTATION OF THE PRELIMINARY REPORT OF THE COMMITTEE OF PRIVILEGES

**Chaudhri Sarup Singh,** Deputy Speaker (Chairman Committee of Privileges) Sir, I beg to present the Preliminary Report of the Committee of on the issue arising out of the complaint relating to the alleged threat given by the Chief Parliamentary Secretary to Shri Ram Piara.

**Chaudhri Sarup Singh,** Deputy Speaker (Chairman, Committee of Privileges): Sir, I beg to move—

That the time for the presentation of the Final Report be extended upto the 30th April, 1961.

**Mr. Speaker :** Motion moved—

That the time for the presentation of the Final Report be extended upto the 30th April, 1961.

**श्री बलराम दास टंडन** (अमृतसर शहर, पश्चिम) : स्पीकर साहिब, यह जो तजवीज़ पेश की गई है कि इस privilege motion की रिपोर्ट पेश करने के लिये time 30 अप्रैल तक extend किया जाए। मैं समझता हूं कि इस का मतलब यह होगा कि यह report इस Assembly के सामने नहीं आ सकेगी और यह मामला यूं ही लटकता रहेगा। यह अर्सा बहुत ज़्यादा है और मैं समझता हूं कि यह रिपोर्ट इस हाउस के सामने अवश्य आनी चाहिए। यह Report 15 मार्च तक ज़रूर पेश हो जानी चाहिये ताकि इस हाउस के सामने यह मामला पेश हो सके। यह मामला बहुत serious है और इस की seriousness इस बात की मांग करती है कि इस का फैसला जल्दी से जल्दी किया जाए। 30 अप्रैल तक time extend करने की मांग बिल्कुल नामुनासिब है।

**श्री अध्यक्ष** : आपस में सलाह करेंगे, । (We will discuss with each other.)

**श्री बलराम दास टंडन** : इस हाउस के मैम्बरों के privileges का मामला हमारे सामने आना चाहिये, whatever the report may be. और इस की submission के लिये ज्यादा time नहीं देना चाहिये।

**श्री अध्यक्ष** : तब मैम्बर साहिब को amendment का Notice देना चाहिये। (Then the hon. Member should give notice of an amendment.)

**चौधरी धर्म सिंह राठी** (सम्भालका) : स्पीकर साहिब, इस privilege motion की रिपोर्ट पेश करने के लिये जो लम्बी मयाद मांगी गई है मैं समझता हूं कि यह बिल्कुल दुरुस्त बात नहीं। यह वाक्या 15 नवम्बर का है और अगर इस मामले को इलतवा में डाला गया तो फिर Chief Parliamentary Secretary किसी और को धमकाएंगे । यह कहा जाता है कि justice delayed is justice denied । 30 अप्रैल तक मयाद में तौसीह कर देने से उन्हें एक लम्बा अरसा मिल जाएगा कि वह जिन्हें चाहें धमकाएं।

**श्री अध्यक्ष** : नहीं, नहीं (No, no.)

**चौधरी धर्म सिंह राठी** : मैं अर्ज़ करूंगा कि यह time limit 30 अप्रैल तक extend नहीं होनी चाहिये। ज्यादा से ज्यादा 6/7 मार्च तक extend कर दी जाए।

**श्री अध्यक्ष** : यह tentative date है। हो सकता है कि यह पहले पेश की जाए। (It is a tentative date and it is possible that it may be presented earlier.)

**चौधरी धर्म सिंह राठी** : यह period extend नहीं करना चाहिये और न ही मैं समझता हूं कि इस के मुतअल्लिक amendment का दिया जाना ज़रूरी है । Rules को, स्पीकर साहिब, आप किसी वक्त suspend कर सकते हैं।

**ਚੌਧਰੀ ਬਲਬੀਰ ਸਿੰਘ** (ਹੁਸ਼ਿਆਰਪੁਰ, 'ਜਨਰਲ') : ਸਪੀਕਰ ਸਾਹਿਬ, ਇਹ ਹੁਣੇ ਗੱਲ ਕਹੀ ਗਈ ਹੈ ਕਿ ਕਿਉਂਕਿ ਇਹ ਇਨ੍ਹਾਂ ਦਾ ਆਪੋ ਵਿਚ ਦਾ ਮਸਲਾ ਹੈ ਇਸ ਲਈ ਉਹ ਸ਼ਾਇਦ ਇਸ ਦਾ ਫੈਸਲਾ ਆਪੋ ਵਿਚ ਹੀ ਕਰ ਲੈਣ। ਸਪੀਕਰ ਸਾਹਿਬ, ਇਹ ਸਮਝੌਤੇ ਵਾਲੀ ਗੱਲ ਨਹੀਂ ਹੈ। ਇਹ ਤਾਂ ਸਾਰੇ ਹਾਊਸ ਦਾ ਮਸਲਾ ਹੈ ਕਿਉਂਕਿ ਜੇਕਰ ਹਾਊਸ ਦੇ ਵਿਚ ਕਿਸੇ ਪਾਰਟੀ ਦਾ ਕੋਈ ਮੈਂਬਰ ਕਿਸੇ ਨੂੰ ਧਮਕੀ ਦੇਵੇ ਤਾਂ ਉਹ ਉਨ੍ਹਾਂ ਦੇ ਘਰ ਦਾ ਮਸਲਾ ਨਹੀਂ ਰਹਿ ਜਾਂਦਾ। ਜੇ ਉਹ ਹਾਊਸ ਤੋਂ ਬਾਹਰ ਜਾ ਕੇ ਕੁਝ ਕਹੇ ਤਦ ਤਾਂ ਇਹ ਉਨ੍ਹਾਂ ਦੀ ਪਾਰਟੀ ਦਾ ਮਸਲਾ ਹੋਏਗਾ ਲੇਕਿਨ ਅਗਰ ਹਾਊਸ ਦੇ ਵਿਚ ਕੋਈ ਗੱਲ ਹੋਈ ਹੋਵੇ ਤਾਂ ਇਹ ਕਹਿਣਾ ਕਿ ਉਹ ਆਪੋ ਵਿਚ ਸਮਝੌਤਾ ਕਰ ਲੈਣਗੇ, ਠੀਕ ਨਹੀਂ। ਮੈਂ ਸਮਝਦਾ ਹਾਂ ਕਿ ਇਸ ਵਿਚ ਹਾਊਸ ਦੇ privilege ਦਾ breach ਹੋਇਆ ਹੈ, ਕਿਉਂਕਿ, ਸਪੀਕਰ ਸਾਹਿਬ, ਹਾਊਸ ਇਕ supreme body ਹੈ ਔਰ ਇਸ ਹਾਊਸ ਦੇ ਵਿਚ ਜਿਹੜੀ ਗੱਲ ਕਹੀ ਗਈ ਹੋਏ ਉਸ ਦੇ ਮੁਤੱਲਕ ਇਸ ਹਾਊਸ ਨੂੰ ਹੀ action ਲੈਣ ਦਾ ਅਖਤਿਆਰ ਹੈ। ਅੱਜ ਇਹ position ਨਹੀਂ ਹੈ ਕਿ ਇਹ ਮਸਲਾ ਸਿਰਫ Chief Parliamentary Secretary ਔਰ ਸ਼੍ਰੀ ਰਾਮ ਪਿਆਰਾ ਦਾ ਹੈ

[ਚੌਧਰੀ ਬਲਬੀਰ ਸਿੰਘ]

ਬਲਕਿ ਅੱਜ ਇਹ ਮਸਲਾ ਸਾਰੇ ਹਾਊਸ ਦਾ ਹੈ। ਹਾਊਸ ਵਿਚ ਇਹ ਕਦੇ ਵੀ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ ਕਿ ਇਥੇ ਕਿਸੇ ਮੈਂਬਰ ਨੂੰ ਧਮਕੀ ਦੇ ਕੇ ਉਠਾਇਆ ਜਾਵੇ। ਮੈਂ ਸਮਝਦਾ ਹਾਂ ਕਿ ਇਸ motion ਦਾ ਹੁਣ ਪੇਸ਼ ਕਰਨ ਦਾ ਮਤਲਬ ਤਾਂ ਇਹੋ ਹੈ ਕਿ ਇਸ ਹਾਊਸ ਦੀ ਜ਼ਿੰਦਗੀ ਵਿਚ ਇਸ ਮਸਲੇ ਦਾ ਫੈਸਲਾ ਨਾ ਹੋ ਸਕੇ ਕਿਉਂਕਿ ਇਸ ਵਿਚ April ਦੇ ਅਖੀਰ ਤਕ ਦੀ ਮਿਆਦ ਮੰਗੀ ਜਾ ਰਹੀ ਹੈ ਔਰ ਉਸ ਤੋਂ ਪਹਿਲੇ ਪਹਿਲੇ ਇਹ Session ਖਤਮ ਹੋ ਜਾਏਗਾ। ਉਸ ਤੋਂ ਬਾਅਦ ਇਕ ਜਾਂ ਦੋ Sessions ਹੋਰ ਆਣੇ ਹਨ ਉਨ੍ਹਾਂ ਵਿਚ ਵੀ ਇਹ time ਦੀ extension ਹੋਰ ਮੰਗ ਲੈਣਗੇ ਔਰ ਇਹ ਮਸਲਾ ਇਸ ਹਾਊਸ ਵਿਚ ਨਹੀਂ ਲਿਆਂਦਾ ਜਾਏਗਾ। ਇਸ ਤਰੀਕੇ ਨਾਲ ਇਥੇ ਸਹੀ ਤਰੀਕੇ ਨਾਲ ਜਮਹੂਰੀਅਤ ਨਹੀਂ ਚਲ ਸਕੇ ਗੀ। ਜੋ party whip ਹੁੰਦਾ ਹੈ ਉਹ ਹਾਊਸ ਦੇ ਅੰਦਰ ਧਮਕੀ ਦੇ ਕੇ ਨਹੀਂ ਲਾਇਆ ਜਾ ਸਕਦਾ, ਜਿਸ ਤਰ੍ਹਾਂ ਇਥੇ ਕੀਤਾ ਗਿਆ ਸੀ। ਇਸ ਲਈ ਇਹ ਸਾਰੇ ਹਾਊਸ ਦਾ ਮਸਲਾ ਹੋ ਗਿਆ ਹੋਇਆ ਹੈ।

**ਡਾਕਟਰ ਭਾਗ ਸਿੰਘ** (ਗੜ੍ਹਸ਼ੰਕਰ-ਜਨਰਲ): ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਤਾਂ ਇਹ ਬੜੇ ਚੰਗੇ ਲਫਜ਼ਾਂ ਵਿਚ ਆਖਿਆ ਹੈ ਕਿ ਚਲੋ ਫਲਾਣੀ ਤਰੀਕ ਤਕ ਹੀ ਕਰ ਲਓ। ਪਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਮੁਆਮਲੇ ਦੀ ਅਹਿਮੀਅਤ ਨੂੰ ਸਮਝਣਾ ਚਾਹੀਦਾ ਹੈ। ਮੈਂ ਹੀ ਨਹੀਂ ਸਗੋਂ ਮੇਰੇ ਦੋਸਤਾਂ ਨੇ ਵੀ ਇਸ ਮੁਆਮਲੇ ਦੀ ਅਹਿਮੀਅਤ ਨੂੰ ਮੰਨਿਆ ਹੈ। ਰਾਠੀ ਸਾਹਿਬ ਦੀ ਗੱਲ ਨੂੰ ਮੰਨ ਕੇ ਹੀ ਇਸ ਨੂੰ ਟਾਲ ਨਹੀਂ ਦੇਣਾ ਚਾਹੀਦਾ। 30 ਅਪਰੈਲ ਤੱਕ ਜਾਂ ਕਿਸੇ ਹੋਰ ਤੱਕ ਰੱਖਣ ਦਾ ਤਦ ਹੀ ਫਾਇਦਾ ਹੋ ਸਕਦਾ ਹੈ ਜੇ ਇਹ ਯਕੀਨ ਹੋਵੇ ਕਿ ਇਹ ਰਿਪੋਰਟ ਆ ਹੀ ਜਾਵੇਗੀ। ਇਤਨਾ ਲੰਬਾ ਅਰਸਾ ਇਸ ਸੈਸ਼ਨ ਨੇ ਚਲਣਾ ਹੈ ਇਸ ਲਈ ਮੈਂ ਸਮਝਦਾ ਹਾਂ ਕਿ ਇਹ ਰਿਪੋਰਟ ਸੈਸ਼ਨ ਖਤਮ ਹੋਣ ਤੋਂ ਦੋ ਚਾਰ ਦਿਨ ਪਹਿਲਾਂ ਆਉਣੀ ਚਾਹੀਦੀ ਹੈ। ਨਹੀਂ ਤਾਂ ਸੈਸ਼ਨ ਤੋਂ ਬਾਅਦ ਦੀ ਮਿਆਦ ਮੰਗਣੀ ਮੇਰੇ ਖਿਆਲ ਵਿਚ ਇਸ ਅਹਿਮ ਮੁਆਮਲੇ ਨੂੰ ਲਟਕਾਉਣ ਵਾਲੀ ਹੀ ਗੱਲ ਹੈ। ਇਸੇ ਤਰ੍ਹਾਂ ਆਪ ਜੀ ਨੇ ਵੀ ਇਸ਼ਾਰਾ ਕੀਤਾ ਹੈ। ਅਗਰ ਉਹ ਇਸ ਨੂੰ ਇਤਨਾ ਹੀ ਜ਼ਰੂਰੀ ਸਮਝਦੇ ਹਨ ਤਾਂ report ਪਹਿਲਾਂ ਵੀ ਦੇ ਸਕਦੇ ਹਨ। ਜਿਸ ਤਰ੍ਹਾਂ ਆਪ ਨੇ ਫਰਮਾਇਆ ਇਹ ਪਹਿਲਾ ਵਾਕਿਆ ਹੈ ਅਤੇ ਇਸ ਤਰ੍ਹਾਂ ਦੀ ਚੀਜ਼ ਸਾਰੇ ਹਿੰਦੋਸਤਾਨ ਵਿਚ ਨਹੀਂ ਹੋਈ। ਮੈਂ ਸਮਝਦਾ ਹਾਂ ਇਹ ਬੜੀ ਵੱਡੀ ਕੌਮ ਦੇ ਹਿਤ ਦੀ ਗੱਲ ਹੈ। ਇਸ ਘਾਟੇ ਦਾ ਅਜ਼ਾਲਾ ਕਿਸੇ ਤਰ੍ਹਾਂ ਵੀ ਨਹੀਂ ਕੀਤਾ ਜਾ ਸਕਦਾ। ਇਹ ਖਿਆਲ ਕਿਉਂਕਿ ruling party ਦਾ ਹੈ ਮੈਂ ਸਮਝਦਾ ਹਾਂ ਇਸ ਕਰਕੇ ਨਹੀਂ ਮੰਨਿਆ ਜਾਣਾ ਚਾਹੀਦਾ।

4.00 p.m.

**ਸ੍ਰੀ ਸਪੀਕਰ** : ਜੋ ਵੀ ਮਸਲੇ ਹਨ ਉਹ ਪਾਰਟੀ position ਤੇ ਹੀ ਤੈ ਕੀਤੇ ਜਾਂਦੇ ਹਨ। ਮੈਨੂੰ ਕੋਈ ਇਤਰਾਜ਼ ਨਹੀਂ ਸੀ ਇਸ ਤੇ ਤਬਦੀਲੀ ਕਰਨ ਵਿਚ, ਪਰ ਤੁਸੀਂ amendment ਵੀ ਤਾਂ ਕੋਈ ਨਹੀਂ ਦਿੱਤੀ। (All matters are decided on the basis of the party position in the legislature. I would have no objection in making a change in it but the hon. Member has not given notice of an amendment.)

**ਡਾਕਟਰ ਭਾਗ ਸਿੰਘ :** ਅਸੀਂ ਤਾਂ, ਸਪੀਕਰ ਸਾਹਿਬ, ਆਪ ਜੀ ਨੂੰ ਅਪੀਲ ਕਰਦੇ ਹਾਂ ।

**ਸ੍ਰੀ ਸਪੀਕਰ :** ਹੁਣ ਤੁਹਾਡਾ ਕਹਿਣਾ ਠੀਕ ਨਹੀਂ । ਮਿਉਂਸੀਪਲ ਬਿਲ ਉਤੇ ਜਦੋਂ ਤੁਸੀਂ "," ਵਗੈਰਾ ਤੇ ਵੀ amendments ਲਿਆਂਦੀਆਂ ਹਨ ਤਾਂ ਕੀ ਵਜ੍ਹਾ ਹੈ ਇਸ ਬਾਰੇ ਆਪ ਜੀ ਨੇ ਕੋਈ ਇਤਰਾਜ਼ ਨਹੀਂ ਕੀਤਾ ? (Now it is not proper to say so. When the hon. Members were particular about tabling amendments relating to even commas in the Punjab Municipal Bill, why had they not given any notice of an amendment in this connection?)

**ਸ੍ਰੀ ਬਲਰਾਮ ਦਾਸ ਟੰਡਨ :** ਸਪੀਕਰ ਸਾਹਿਬ, ਰਾਠੀ ਸਾਹਿਬ ਦੀ ਗੱਲ ਕਹਿਕੇ ਸਾਰੇ ਲੋਕਾਂ ਦੀ ਰਾਏ ਦਾ ਹੱਕ ਨਹੀਂ ਮਾਰਿਆ ਜਾਣਾ ਚਾਹੀਦਾ । ਅਸੀਂ ਇਹ ਦਰਖਾਸਤ ਕਰਦੇ ਹਾਂ ਕਿ ਇਸ ਤੇ ਰਿਪੋਰਟ ਇਸ ਸੈਸ਼ਨ ਦੇ ਵਿਚ ਵਿਚ ਆ ਜਾਣੀ ਚਾਹੀਦੀ ਹੈ ।

**Mr. Speaker:** The Preliminary report says—

> "—The Committee has not so far been able to complete its work as the matter involved is one of considerable complexity in as much as it concerns the duties and rights of Members of Parties exercising the powers of Whips Within the House itself and requires further examination. It, therefore, recommends to the Vidhan Sabha to extend the time for making of the final report up to the 30th April, 1961."

मैम्बर साहिबान चाहते हैं कि Municipal Bill और Co-operative Bill में तो comma और fullstop की भी कसर न रह जाए लेकिन जहां पर हाउस के privileges का सवाल आता है वहां पर वे इस बात की परवाह नहीं करते । इस में ऐसा मामला दरपेश है जो कि आज तक examine नहीं हुआ । मैं चाहता हूं कि वह मामला अच्छी तरह से examine हो जाए । इस बात को देखना है कि whip की within the House क्या position है । यह बड़ा complex मामला है । इस बात में राठी साहिब बहुत जल्दी कर रहे हैं । यह अपनी किस्म का पहला मामला है । इस में विधान सभा अपना पहला ruling देगी । इस बारे में पहले कोई convention या precedent नहीं है कि हाउस में बैठे हुए मैम्बर साहिबान के क्या हक हैं और whip की क्या position है । I think this motion is justified.

(The hon. Members want that so far as the Municipal Bill and the Co-operative Bill are concerned, these should not fall short of even a comma or a fullstop. But where the question of Privilege of this august House is involved, they do not take it seriously. We have before us a matter, the like of which has never been examined before. I want that this matter should be looked into from every aspect. We have to find out what is the exact position of the Whip in the House. Chaudhri Dharam Singh Rathi is showing impatience in the matter. This is a problem of its own kind and an unprecedented one and the Vidhan Sabha has to give its ruling for the first time. In this connection

**Mr. Speaker**:

no convention or precedent exists in this House as to what are the rights and privileges of the hon. Members vis-a-vis the functioning of Party whip within the House. Therefore, I think this motion is justified.)

**चौधरी सरूप सिंह** (हांसी, जनरल) : अभी हाउस ने motions पास की हैं । को-आप्रेटिव बिल और म्यूनिसिपल बिल के लिये हिन्दी रिजनल कमेटी की meetings होंगी और वह भी सैशन के दौरान ही होनी हैं । उन meetings के लिये भी तीन तीन और चार चार घंटे की meeting की ज़रूरत होती है । यह काम जो है बड़ा अहम है, आसान नहीं है । यह काम एक आध घंटे का नहीं है । इस बात को examine करना पड़ेगा कि whip की within the House क्या duties होती हैं । किस हद तक वह दूसरे मैम्बरों को कुछ कह सकता है या हुक्म दे सकता है । यह मामला इतना आसान नहीं है जितना कि मैम्बर साहिबान समझते हैं कि एक आध meetings में हो जाएगा । House of Commons के precedents देखने पड़ेंगे, दूसरी States के कायदे देखने पड़ेंगे । इस लिये यह समय बहुत सोच समझ कर मांगा गया है ताकि सैशन के बाद काफी वक्त मिल सके ।

**श्री लाल चन्द** : स्पीकर साहिब, यह बताएं कि कितने सेश्न मांगते हैं । हम जानते हैं कि डिप्टी स्पीकर की बड़ी study है, Parliamentary procedure की भी बड़ी study है । इन के पास वक्त भी है । अगर यह फैसला करना चाहें तो दो दिन में बैठ कर फैसला कर सकते हैं ।

**Mr. Speaker :** Question is—

That the time for the presentation of the Final Report be extended upto the 30th April, 1961.

(*After ascertaining the votes of the Members by voices, Mr. Speaker said "I think the Ayes have it". This opinion was challenged and division was claimed. Mr. Speaker after calling upon those Members who were for "Aye" and those who were for "No" respectively, to rise in their places and on a count having been taken, declared that the motion was carried.*)

*The motion was carried.*

## PRESENTATION OF THE TWELFTH REPORT OF THE PUBLIC ACCOUNTS COMMITTEE

**Chairman, Public Accounts Committee** (Sardar Rajinder Singh) : Sir, I beg to present the Report of the Public Accounts Committee (1960-61) on the Bhakra-Nangal High Powered Committee's Report (1956-57).

## DISCUSSION ON GOVERNOR'S ADDRESS

**Sardar Ajmer Singh** (Samrala-General) : Sir, I beg to move—

That an Address be presented to the Governor in the following terms :—
"That the Members of the Vidhan Sabha assembled in this Session are deeply grateful to the Governor for the Address which he has been pleased to deliver to both the Houses of the State Legislature assembled together on the 14th February, 1961."

ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੇ ਇਸ ਮਤੇ ਵਿਚ ਗਵਰਨਰ ਸਾਹਿਬ ਦਾ ਇਸ ਗੱਲ ਤੇ ਸ਼ੁਕਰੀਆ ਕੀਤਾ ਹੈ ਕਿ ਉਨ੍ਹਾਂ ਨੇ ਕੱਲ੍ਹ ਦੋਹਾਂ Houses ਦੇ ਮੁਸ਼ਤਰਕਾ ਸੈਸ਼ਨ ਨੂੰ ਆਪਣਾ ਭਾਸ਼ਨ ਦਿੱਤਾ ਹੈ। ਮੈਂ ਗਵਰਨਰ ਸਾਹਿਬ ਦਾ ਇਸ ਗਲ ਤੇ ਵੀ ਸ਼ੁਕਰੀਆ ਅਦਾ ਕਰਦਾ ਹਾਂ ਕਿ ਉਨ੍ਹਾਂ ਨੇ ਬੜੇ ਸੁੰਦਰ ਲਫਜ਼ਾਂ ਵਿਚ ਮੁਫੱਸਲ ਤੌਰ ਤੇ ਜੋ ਕੁਝ ਪਿਛਲੇ ਇਕ ਸਾਲ ਵਿਚ ਜਾਂ ਇਸ ਤਰ੍ਹਾਂ ਕਹੋ ਕਿ ਪਿਛਲੇ ਚਾਰ ਸਾਲਾਂ ਵਿਚ ਕਾਂਗਰਸ ਸਰਕਾਰ ਨੇ ਆਪਣੇ ਇਸ ਸੂਬੇ ਦੇ ਵਿਚ ਤਰੱਕੀ ਕੀਤੀ ਹੈ ਉਸ ਨੂੰ ਇਸ ਹਾਊਸ ਦੇ ਸਾਹਮਣੇ ਰਖਿਆ ਹੈ। ਸਪੀਕਰ ਸਾਹਿਬ, ਮੈਂ ਇਸ ਗਲ ਦਾ ਵੀ ਉਨ੍ਹਾਂ ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਉਨ੍ਹਾਂ ਦੇ ਰਾਜ ਭਾਗ ਦੇ ਵਿਚ, ਕਾਂਗਰਸ ਦੇ ਰਾਜ ਵਿਚ ਇਸ ਸੂਬੇ ਨੇ ਸਚਮੁਚ ਤਰੱਕੀ ਕੀਤੀ ਹੈ। ਇਸ address ਨੂੰ ਪੜ੍ਹਨ ਤੋਂ ਬਾਅਦ ਅਗਰ ਕੋਈ ਇਹ ਕਹੇ ਕਿ ਜੋ ਕੁਝ ਇਸ ਦੇ ਵਿਚ ਮੁਖਤਲਿਫ ਮਹਿਕਮਿਆਂ ਦੇ ਬਾਰੇ ਲਿਖਿਆ ਗਿਆ ਹੈ ਉਸ ਦੇ ਵਿਚ ਕੋਈ ਗ਼ਲਤ ਬਿਆਨੀ ਕੀਤੀ ਗਈ ਹੈ ਤਾਂ ਉਹ ਇਨਸਾਫ ਨਹੀਂ ਹੋਵੇਗਾ। ਸਪੀਕਰ ਸਾਹਿਬ, ਮੇਰੇ ਏਸ ਮਤੇ ਦੇ ਬਾਰੇ ਜਿਹੜੀਆਂ ਤਰਮੀਮਾਂ ਕੁਝ ਮੈਂਬਰ ਸਾਹਿਬਾਨ ਵਲੋਂ ਆਈਆਂ ਹਨ ਉਹ ਮੈਂ ਪੜ੍ਹੀਆਂ ਹਨ। ਉਨ੍ਹਾਂ ਵਿਚ ਮੈਂਬਰ ਸਾਹਿਬਾਨ ਨੇ ਸਿਰਫ ਇਤਨਾ ਹੀ ਲਿਖਿਆ ਹੈ ਕਿ ਗਵਰਨਰ ਸਾਹਿਬ ਨੇ ਆਪਣੇ address ਵਿਚ ਫਲਾਣੀ ਫਲਾਣੀ ਚੀਜ਼ ਦਾ ਜ਼ਿਕਰ ਨਹੀਂ ਕੀਤਾ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਰੀਆਂ ਗੱਲਾਂ ਦਾ ਜ਼ਿਕਰ ਹੋ ਵੀ ਕਿਸ ਤਰ੍ਹਾਂ ਸਕਦਾ ਹੈ। ਬਾਕੀ ਜੋ ਕੁਝ ਗਵਰਨਰ ਸਾਹਿਬ ਨੇ ਆਪਣੇ address ਦੇ ਵਿਚ ਕਿਹਾ ਹੈ ਉਸ ਬਾਰੇ ਕਿਸੇ ਨੂੰ ਇਸ ਹਾਊਸ ਵਿਚ ਇਹ ਕਹਿਣ ਦਾ ਹੌਸਲਾ ਨਹੀਂ ਹੋ ਸਕਦਾ ਕਿ ਗਵਰਨਰ ਸਾਹਿਬ ਨੇ ਕਿਸੇ ਕਿਸਮ ਦੀ ਉਸ ਦੇ ਵਿਚ ਗਲਤ ਬਿਆਨੀ ਕੀਤੀ ਹੈ।

**ਸ੍ਰੀ ਪ੍ਰਬੋਧ ਚੰਦਰ:** ਸਰਦਾਰ ਸਾਹਿਬ, ਬਹੁਤ ਸਾਰੀਆਂ ਗ਼ਲਤ ਚੀਜ਼ਾਂ ਦਾ ਉਸ ਵਿਚ ਜ਼ਿਕਰ ਕੀਤਾ ਹੋਇਆ ਹੈ।

**ਸਰਦਾਰ ਅਜਮੇਰ ਸਿੰਘ:** ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਕਹੀ ਹੈ ਸ੍ਰੀ ਪ੍ਰਬੋਧ ਚੰਦਰ ਹੋਰਾਂ ਨੂੰ ਉਸ ਦੇ ਨਾਲ ਇਤਫਾਕ ਨਹੀਂ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਮੇਰੇ ਨਾਲ ਇਤਫਾਕ ਹੋ ਵੀ ਨਹੀਂ ਸਕਦਾ। ਉਹ ਇਖਤਲਾਫ ਰਾਏ ਰਖਦੇ ਹਨ। ਇਸ ਵਾਸਤੇ ਉਨ੍ਹਾਂ ਦੇ ਸੁਭਾ ਦੇ ਮੁਤਾਬਿਕ ਮੇਰੇ ਖਿਆਲਾਂ ਦੇ ਵਿਚ ਔਰ ਉਨ੍ਹਾਂ ਦੇ ਖਿਆਲਾਂ ਵਿਚ ਕੋਈ meeting point ਨਹੀਂ ਹੋ ਸਕਦਾ। ਖੈਰ ਮੈਂ ਇਸ ਗੱਲ ਤੇ ਜ਼ਿਆਦਾ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ। ਸਪੀਕਰ ਸਾਹਿਬ, ਸਭ ਸੱਜਣ ਇਸ ਗੱਲ ਨੂੰ ਜਾਣਦੇ ਹਨ ਕਿ ਅਜ ਤੋਂ 13/14 ਸਾਲ ਪਹਿਲਾਂ ਇਹ ਪੰਜਾਬ ਇਕ ਉਜੜਿਆ ਹੋਇਆ ਪੰਜਾਬ ਸੀ। ਇਸ ਦੇ ਜਿਸਮ ਤੇ ਬੜੇ ਡੂੰਘੇ ਡੂੰਘੇ ਘਾਓ ਲੱਗੇ ਹੋਏ ਸਨ ਜਿਨ੍ਹਾਂ ਨੂੰ ਰਾਜ਼ੀ ਹੁੰਦਿਆਂ ਕੁਝ ਦੇਰ ਲਗੀ ਔਰ ਮੈਂ ਫਖਰ ਦੇ ਨਾਲ ਕਹਿ ਸਕਦਾ ਹਾਂ ਕਿ ਅੱਜ ਅਸੀਂ ਆਪਣੇ ਮੁਲਕ ਦੇ ਦੂਸਰੇ ਸੂਬਿਆਂ ਦੇ ਨਾਲੋਂ ਤਕਰੀਬਨ ਹਰ ਕੰਮ ਵਿਚ ਅੱਗੇ ਹਾਂ। ਅੱਜ ਸਾਡੇ ਹਿੰਦੁਸਤਾਨ ਦੇ leader ਇਹ ਕਹਿੰਦੇ ਹਨ ਕਿ ਪੰਜਾਬ ਸਰਕਾਰ ਨੇ ਅਤੇ ਪੰਜਾਬ ਦੇ ਲੋਕਾਂ ਨੇ ਆਪਣੇ ਸੂਬੇ ਨੂੰ ਬਣਾਉਣ ਦੇ ਵਾਸਤੇ ਨੁਮਾਇਆਂ ਹਿੱਸਾ ਪਾਇਆ ਹੈ। ਸਾਡੇ ਸੂਬੇ ਦੇ ਅਤੇ ਸਾਰੇ ਹਿੰਦੁਸਤਾਨ ਦੇ ਲੋਕ ਇਹ ਜਾਣਦੇ ਹਨ ਕਿ ਅਜ ਪੰਜਾਬ ਆਪਣੇ ਪੈਰਾਂ ਤੇ ਮਜ਼ਬੂਤੀ ਦੇ ਨਾਲ ਖੜਾ ਹੈ। ਪਹਿਲਾ ਪੰਜ-ਸਾਲਾ ਪਲਾਨ ਖਤਮ ਹੋਣ ਤੋਂ ਬਾਅਦ ਹੁਣ ਦੂਸਰਾ ਪਲਾਨ ਵੀ ਖਤਮ ਹੋਣ ਵਾਲਾ ਹੈ ਅਤੇ ਉਸ ਦੇ ਨਤੀਜੇ ਸਾਡੇ ਸਾਹਮਣੇ ਹਨ। ਹੁਣ ਏਸ ਆਸ਼ਾ ਦੇ

[ ਸਰਦਾਰ ਅਜਮੇਰ ਸਿੰਘ ]

ਨਾਲ ਕਿ ਅਸੀਂ ਆਪਣੇ ਸੂਬੇ ਨੂੰ ਹੋਰ ਵੀ ਅੱਗੇ ਲੈ ਜਾਣਾ ਹੈ ਅਸੀਂ ਤੀਜੀ ਪੰਜ-ਸਾਲਾ ਯੋਜਨਾ ਵਿਚ enter ਹੋਣ ਵਾਲੇ ਹਾਂ। ਸਪੀਕਰ ਸਾਹਿਬ, ਜਿਥੇ ਇਸ ਚੀਜ਼ ਦਾ ਕਾਂਗਰਸ ਸਰਕਾਰ ਨੂੰ ਫਖਰ ਹੈ ਉਸ ਦੇ ਨਾਲ ਹੀ ਇਸ ਹਾਊਸ ਨੂੰ ਵੀ ਉਸ ਚੀਜ਼ ਦਾ ਮਾਣ ਹੈ। ਮੈਂ ਇਸ ਹਾਊਸ ਦੇ ਵਿਚ opposition ਦੇ ਸਜਣਾਂ ਨੂੰ ਵੀ ਸ਼ਾਮਲ ਕਰਦਾ ਹਾਂ। ਮਗਰ ਜੇਕਰ ਉਹ ਇਸ ਦਾ credit ਨਹੀਂ ਲੈਣਾ ਚਾਹੁੰਦੇ ਤਾਂ ਬੇਸ਼ਕ ਨਾ ਲੈਣ। ਇਹ ਉਨ੍ਹਾਂ ਦੀ ਆਪਣੀ ਮਰਜ਼ੀ ਹੈ। ਜੇ ਉਹ ਸਿਆਣਪ ਤੋਂ ਕੰਮ ਲੈਣ ਤਾਂ ਉਹ ਇਹ ਕਹਿਣ ਕਿ opposition ਨੇ ਜਿਹੜਾ part play ਕੀਤਾ ਹੈ ਉਸ ਦੇ ਨਤੀਜੇ ਵਜੋਂ ਸਾਡੇ ਸੂਬੇ ਨੇ ਤਰੱਕੀ ਕੀਤੀ ਹੈ। ਜੇਕਰ ਉਹ ਇਹ ਗੱਲ ਆਖਣ ਤਾਂ ਮੈਂ ਇਸ ਨੂੰ ਮੰਨ ਲਵਾਂਗਾ ਮਗਰ ਜੇ ਉਹ ਇਹ ਆਖਣ ਕਿ ਸਾਡਾ ਇਸ ਸੂਬੇ ਦੀ ਤਰੱਕੀ ਕਰਨ ਵਿਚ ਕੋਈ ਹਿੱਸਾ ਨਹੀਂ ਹੈ ਤਾਂ ਉਨ੍ਹਾਂ ਦੀ ਮਰਜ਼ੀ। ਉਸ ਸੂਰਤ ਵਿਚ ਮੈਂ ਇਹ ਸਮਝਾਂਗਾ ਕਿ ਜਿਤਨੀ ਵੀ ਸਾਡੇ ਸੂਬੇ ਦੀ ਤਰੱਕੀ ਹੋਈ ਹੈ ਉਹ ਸਿਰਫ ਕਾਂਗਰਸ ਪਾਰਟੀ ਅਤੇ ਕਾਂਗਰਸ ਗੌਰਮੈਂਟ ਦੀਆਂ ਕੋਸ਼ਸ਼ਾਂ ਦੀ ਵਜ੍ਹਾ ਕਰਕੇ ਹੋਈ ਹੈ। ਸਪੀਕਰ ਸਾਹਿਬ, ਮੇਰੇ ਸਾਹਮਣੇ Planning Commission ਦੀ ਤੀਸਰੇ ਪਲਾਨ ਦੇ ਮੁਤਲਿਕ report ਹੈ। ਉਨ੍ਹਾਂ ਨੇ ਉਸ ਵਿਚ ਲਿਖਿਆ ਹੈ ਕਿ ਪੰਜਾਬ ਦੇ ਲੋਕਾਂ ਦੀ ਜਿਹੜੀ *per capita* income ਹੈ ਉਹ 20 ਫੀ ਸਦੀ ਦੂਸਰੇ ਸੂਬਿਆਂ ਨਾਲੋਂ ਜ਼ਿਆਦਾ ਹੈ। ਉਸ ਦੇ ਕੀ ਕਾਰਣ ਹਨ। ਉਸ ਦਾ ਇਕ ਕਾਰਣ ਇਹ ਹੈ ਕਿ ਪੰਜਾਬ ਦੇ ਲੋਕਾਂ ਵਿਚ ਜ਼ਿਆਦਾ ਹਿੰਮਤ ਹੈ ਅਤੇ ਇਨ੍ਹਾਂ ਨੂੰ ਮਿਹਨਤ ਕਰਨ ਦੀ ਆਦਤ ਹੈ। ਇਹ ਪੰਜਾਬ ਦੇ ਲੋਕਾਂ ਦੀ ਸੂਝਬੂਝ ਅਤੇ ਸਿਆਣਪ ਦਾ ਨਤੀਜਾ ਹੈ ਕਿ ਇਨ੍ਹਾਂ ਨੇ ਇਤਨੀ ਤਰੱਕੀ ਕੀਤੀ ਹੈ। ਇਸ ਕਰਕੇ ਮੈਂ ਸਮਝਦਾ ਹਾਂ ਕਿ ਜੇ ਉਨ੍ਹਾਂ ਨੇ ਪੰਜਾਬ ਬਣਾਇਆ ਹੈ ਤਾਂ ਉਨ੍ਹਾਂ ਨੇ ਆਪਣੀ ਕਿਸਮਤ ਹੀ ਬਣਾਈ ਹੈ। ਇਸ ਵਾਸਤੇ, ਸਪੀਕਰ ਸਾਹਿਬ, ਜੇਕਰ ਉਸ ਚੀਜ਼ ਨੂੰ ਅਸੀਂ ਆਪ ਹੀ appreciate ਨਾ ਕਰੀਏ ਤਾਂ ਉਹ ਗੱਲ ਸ਼ੋਭਦੀ ਨਹੀਂ। ਇਸ ਹਾਊਸ ਦੇ ਵਿਚ ਉਸ ਗੱਲ ਦੀ ਜਿਤਨੀ ਅਸੀਂ ਤਾਰੀਫ ਕਰੀਏ ਉਤਨੀ ਹੀ ਥੋੜ੍ਹੀ ਹੈ। ਸਾਡੇ ਮੁਲਕ ਦੇ ਦੂਸਰੇ ਸੂਬਿਆਂ ਦੇ ਲੋਕ ਵੀ ਇਸ ਗਲ ਦੀ ਤਾਰੀਫ ਕਰਦੇ ਹਨ। ਜਦੋਂ ਪੰਜਾਬ ਦੇ ਲੋਕਾਂ ਨੂੰ ਇਸ ਕਿਸਮ ਦਾ tribute ਮਿਲਦਾ ਹੈ ਤਾਂ ਉਸ ਦਾ ਫਖ਼ਰ ਹੋਣਾ ਚਾਹੀਦਾ ਹੈ। ਸ੍ਰੀਮਾਨ ਸਪੀਕਰ ਸਾਹਿਬ, ਇਨ੍ਹਾਂ ਪਿਛਲੇ ਚਾਰ ਸਾਲਾਂ ਦੇ ਵਿਚ ਜਿੱਥੇ ਰੱਬ ਵੱਲੋਂ ਭੇਜੀਆਂ ਬਿਪਤਾਵਾਂ ਆਈਆਂ ਉਥੇ ਨਾਲ ਦੀ ਨਾਲ ਸਾਡੇ ਆਪਣੇ ਭਰਾਵਾਂ ਦੀਆਂ ਆਪ ਪੈਦਾ ਕੀਤੀਆਂ ਹੋਈਆਂ ਕਠਨਾਈਆਂ ਦਾ ਵੀ ਸਰਕਾਰ ਨੂੰ ਸਾਹਮਣਾ ਕਰਨਾ ਪਿਆ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਇਸ ਪੰਜਾਬ ਦੇ ਵਿਚ ਪਿਛਲੇ ਚਾਰ ਸਾਲਾਂ ਦੇ ਵਿਚ ਇਸ ਦੀ ਚਲਦੀ ਹੋਈ ਕਿਸ਼ਤੀ ਨੂੰ ਕਈ ਧੱਕੇ ਤੇ ਧੌਲੇ ਲੱਗੇ, ਕਈ storms ਆਏ ਮਗਰ ਉਨ੍ਹਾਂ ਸਾਰਿਆਂ ਨੂੰ face ਕਰਦਿਆਂ ਹੋਇਆਂ ਫਿਰ ਭੀ ਇਹ ਕਿਸ਼ਤੀ ਅੱਗੇ ਗਈ ਹੈ। ਜੇਕਰ ਉਹ storms ਨਾ ਆਉਂਦੇ ਤਾਂ ਪੰਜਾਬ ਹੋਰ ਵੀ ਜ਼ਿਆਦਾ ਤਰੱਕੀ ਕਰਦਾ। ਮੈਂ ਬਗ਼ੈਰ ਕਿਸੇ ਕਿਸਮ ਦੀ hesitation ਦੇ ਇਹ ਗੱਲ ਕਹਿ ਸਕਦਾ ਹਾਂ ਕਿ ਅਸੀਂ ਹਰ ਪਹਿਲੂ ਵਿਚ ਅੱਗੇ ਵਧੇ ਹਾਂ। ਮਿਸਾਲ ਦੇ ਤੌਰ ਤੇ Co-operative ਲੈ ਲਉ, ਪੰਚਾਇਤਾਂ ਲੈ ਲਉ, ਤਾਲੀਮ, Agriculture ਔਰ Industry ਲੈ ਲਉ। ਇਸੇ ਤਰ੍ਹਾਂ ਜ਼ਬਾਨ ਦੇ ਮਸਲੇ ਵਿਚ ਵੀ ਅਸੀਂ ਕਾਫੀ ਅੱਗੇ ਵਧੇ ਹਾਂ। ਸਪੀਕਰ ਸਾਹਿਬ, ਜੇ ਅਸੀਂ ਦੂਸਰੇ ਸੂਬਿਆਂ ਨਾਲ ਆਪਣਾ ਮੁਕਾਬਲਾ ਕਰ ਕੇ ਵੇਖੀਏ ਤਾਂ ਪਤਾ ਲਗਦਾ ਹੈ ਕਿ ਅਸੀਂ ਉਨ੍ਹਾਂ ਨਾਲੋਂ ਕਿਤਨੀ ਜ਼ਿਆਦਾ ਤਰੱਕੀ ਕੀਤੀ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਪੰਜਾਬ

ਵਿਚ 1958 ਵਿਚ ਔਰ 1960 ਵਿਚ ਬੜੇ ਭਾਰੀ ਹੜ੍ਹ ਆਏ ਜਿਨ੍ਹਾਂ ਦੀ ਵਜ੍ਹਾ ਨਾਲ ਸਾਡੇ ਸੂਬੇ ਨੂੰ ਬਹੁਤ ਧੱਕਾ ਲੱਗਾ। ਕਿਸਾਨਾਂ ਦੀਆਂ ਫਸਲਾਂ ਦੀ ਤਬਾਹੀ ਤੋਂ ਇਲਾਵਾ ਸਾਡੇ ਖਜ਼ਾਨੇ ਵਿੱਚੋਂ ਲੋਕਾਂ ਨੂੰ ਕਰੋੜਾਂ ਰੁਪਿਆ relief ਵਜੋਂ ਦੇਣਾ ਪਿਆ। ਇਸ ਦਾ ਨਤੀਜਾ ਇਹ ਹੋਇਆ ਕਿ ਸਾਨੂੰ ਆਪਣੇ ਕਈ ਜ਼ਰੂਰੀ development ਦੇ ਕੰਮਾਂ ਨੂੰ ਪਿੱਛੇ ਪਾਉਣਾ ਪਿਆ। ਕਈ ਸੜਕਾਂ ਜਿਹੜੀਆਂ ਜ਼ਰੂਰੀ ਬਣਨੀਆਂ ਸਨ ਉਹ ਰਹਿ ਗਈਆਂ। ਸਪੀਕਰ ਸਾਹਿਬ, ਇਹ ਬਿਪਤਾਵਾਂ ਤਾਂ ਰੱਬ ਵੱਲੋਂ ਆਈਆਂ ਸਨ ਲੇਕਿਨ ਇਸ ਦੇ ਇਲਾਵਾ ਚਾਰ miseries ਪੰਜਾਬ ਦੇ ਲੋਕਾਂ ਨੇ ਖੁਦ ਪੈਦਾ ਕੀਤੀਆਂ ਸਨ। ਮਾਨਯੋਗ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਾਨੂੰ ਪਿਛਲੀਆਂ ਗੱਲਾਂ ਨਹੀਂ ਯਾਦ ਕਰਨੀਆਂ ਚਾਹੀਦੀਆਂ ਮਗਰ ਉਨ੍ਹਾਂ ਦਾ ਏਥੇ ਜ਼ਿਕਰ ਕਰਨਾ ਕੁਝ ਮੁਨਾਸਿਬ ਜਾਪਦਾ ਹੈ। ਜੇਕਰ ਮੈਂ ਇਹ ਕਹਾਂ ਕਿ ਉਨ੍ਹਾਂ ਲੋਕਾਂ ਨੇ ਜਿਨ੍ਹਾਂ ਨੇ ਉਹ ਐਜੀਟੇਸ਼ਨਾਂ ਚਲਾਈਆਂ ਸਨ ਪੰਜਾਬ ਦੀ ਤਰੱਕੀ ਦੀ ਰਾਹ ਵਿਚ ਖਾਸਾ ਰੋੜਾ ਅਟਕਾਇਆ ਔਰ administration ਨੂੰ paralyse ਕਰਨ ਦੀ ਕੋਸ਼ਿਸ਼ ਕੀਤੀ ਤਾਂ ਇਹ ਵਾਜਬ ਹੈ। ਏਥੇ ਪਟਵਾਰੀਆਂ ਦੀ ਐਜੀਟੇਸ਼ਨ ਚਲੀ, Anti-betterment levy agitation ਚਲਾਈ, ਏਸੇ ਤਰ੍ਹਾਂ ਹਿੰਦੀ ਐਜੀਟੇਸ਼ਨ ਚੱਲੀ ਔਰ ਹੁਣ ਜਿਹੜੀ ਅਕਾਲੀ ਐਜੀਟੇਸ਼ਨ ਚੱਲੀ ਸੀ ਉਸ ਨੇ ਵੀ ਕਈ ਮਹੀਨੇ ਲੈ ਲਏ। ਇਨ੍ਹਾਂ ਨੇ ਇਸ ਹਕੂਮਤ ਦੇ ਕਿੰਨੇ ਮਹੀਨੇ ਲੈ ਲਏ। ਇਨ੍ਹਾਂ 48 ਮਹੀਨਿਆਂ ਵਿਚੋਂ ਕਿੰਨੇ ਮਹੀਨੇ ਗੌਰਮਿੰਟ ਦੀ ਮਸ਼ੀਨਰੀ, ਗੌਰਮਿੰਟ ਦੇ ਅਫਸਰ, ਗੌਰਮਿੰਟ ਦੇ ਵਜ਼ੀਰ ਸਾਹਿਬਾਨ ਦੀ ਤਵੱਜੁਹ ਉਨ੍ਹਾਂ ਵਲ ਲਗੀ ਰਹੀ। ਜੇ ਅਮਨ ਹੁੰਦਾ ਤਾਂ ਲੋਕ ਤਰੱਕੀ ਵਲ ਲਗੇ ਰਹਿੰਦੇ। ਲੋਕਾਂ ਦੀ ਤਵੱਜੁਹ ਇਸ ਪਾਸੇ ਨਾ ਕੀਤੀ ਜਾਂਦੀ, ਲੜਾਈ ਝਗੜੇ ਵਿਚ ਨਾ ਪਾਇਆ ਜਾਂਦਾ ਤਾਂ ਇਸ ਤੋਂ ਵੀ ਚੰਗੀ ਖੂਬਸੂਰਤ ਚੀਜ਼ ਹੁੰਦੀ। ਜੇ ਕਿਸੇ ਪਾਸੇ ਕੋਈ ਕਮੀ ਰਹਿ ਗਈ ਹੋਵੇ, ਲੋਕ ਜਿਹੜੀ ਕੋਈ ਇਛਾ ਰਖਦੇ ਹੋਣ ਕਿ ਇਹ ਨਹੀਂ ਹੋਣੀ ਚਾਹੀਦੀ ਸੀ ਤਾਂ ਇਸ ਸਬੰਧ ਵਿਚ ਕਾਂਗਰਸ ਗੌਰਮਿੰਟ, Congress benches ਕਿਸੇ ਤਰ੍ਹਾਂ ਜ਼ਿੰਮੇਵਾਰ ਨਹੀਂ। ਇਕ ਪਾਸੇ ਕਿਹਾ ਜਾਂਦਾ ਹੈ ਕਿ ਸੂਬੇ ਵਿਚ ਇਹ ਹੋਵੇ, ਉਹ ਹੋਵੇ ਪਰ ਜੇ ਆਪਣੇ ਕਰਤੱਵ ਵਲ ਨਿਗਾਹ ਮਾਰੋ ਤਾਂ ਪਤਾ ਲਗਦਾ ਹੈ ਕਿ ਇਸ ਝਗੜੇ ਨੂੰ ਕਰਕੇ ਲੋਕਾਂ ਨੂੰ ਲੜਾਇਆ, ਖੁਦ ਲੜੇ; ਇਕ ਇਹੋ ਜਿਹਾ ਵਾਯੂ ਮੰਡਲ ਪੈਦਾ ਕੀਤਾ, ਜਿਸ ਵਿਚ ਲੋਕਾਂ ਨੂੰ ਸ਼ਾਂਤੀ ਨਾ ਹੋਵੇ, ਲੋਕ ਆਪਣੇ ਕੰਮਾਂ ਵਲ ਨਾ ਲਗਣ, ਉਹ ਇਨ੍ਹਾਂ ਗੱਲਾਂ ਵਲ ਹੀ ਰਹਿਣ ਤਾਂ ਇਹ ਕਾਂਗਰਸ ਗੌਰਮਿੰਟ ਤ ਜ਼ਿੰਮੇਦਾਰੀ ਨਹੀਂ ਆਉਂਦੀ। ਮੈਂ ਬੇਨਤੀ ਕਰਦਾ ਹਾਂ ਕਿ ਜੇ ਇਨ੍ਹਾਂ results ਵਲ ਜੋ achieve ਕੀਤੇ ਹਨ ਨਿਗਾਹ ਮਾਰੀਏ ਤਾਂ ਫਿਰ ਇਹ ਸਮਝਾਂਗੇ, ਜਿਸ ਤਰ੍ਹਾਂ ਕਿ ਪੰਜਾਬੀ ਦਾ character ਹੈ ਉਹ ਲੜਦਾ ਭਿੜਦਾ ਅਗਾਂਹ ਜਾਂਦਾ ਹੈ ਅਤੇ ਫਿਰ ਵੀ ਆਪਣੇ ਨਿਸ਼ਾਨੇ ਤੇ ਪਹੁੰਚਣਾ ਚਾਹੁੰਦਾ ਹੈ। ਸਪੀਕਰ ਸਾਹਿਬ, ਮੇਰੇ ਦੋਸਤ lobbies ਵਿਚ ਗੱਲਾਂ ਕਰਦੇ ਹਨ ਅਤੇ ਬਾਹਰ ਵੀ ਕਰਦੇ ਹਨ, ਆਪਾਂ ਵੀ ਗਲਾਂ ਕਰਦੇ ਹਾਂ ਕਿ ਪੰਜਾਬ ਦੀ administration ਅਰਥਾਤ ਪੰਜਾਬ ਦੇ officers ਨੇ ਆਪਣੀ ਹਕੂਮਤ ਦੇ ਕੰਮਾਂ ਕਾਰਾਂ ਨੂੰ ਚੰਗੀ ਤਰ੍ਹਾਂ ਲਿਆ ਹੈ ਬਨਿਸਬਤ ਦੂਜਿਆਂ ਦੇ, ਦੂਜਿਆਂ ਨਾਲ ਮੁਕਾਬਲਾ ਤਾਂ ਨਹੀਂ ਕਰਨਾ ਚਾਹੀਦਾ, ਮਗਰ ਫਿਰ ਵੀ ਅਸੀਂ ਕਹਿੰਦੇ ਹਾਂ ਕਿ ਸਾਡੀ administration ਸਾਡੀ ਹਕੂਮਤ ਜ਼ਿਆਦਾ ਤਤਪਰ ਰਹੀ ਹੈ ਇਸ ਗਲ ਵਲ। ਅਸੀਂ ultimate results ਜੋ achieve ਕੀਤੇ ਹਨ, ਜੋ ਬਿਪਤਾਵਾਂ ਆਈਆਂ ਹਨ ਉਨ੍ਹਾਂ ਵਿਚ ਦੀ ਲੰਘਦੇ ਹੋਏ, ਤੁਹਾਡੇ ਸਾਹਮਣੇ ਪੇਸ਼ ਕੀਤੇ ਹਨ। ਮੈਂ ਅਰਜ਼ ਕਰਾਂਗਾ ਕਿ ਇਸ address ਵਿਚ ਇਕ

[ ਸਰਦਾਰ ਅਜਮੇਰ ਸਿੰਘ ]
ਛੋਟੇ ਮਹਿਕਮੇ, ਇਕ ਛੋਟੀ ਚੀਜ਼ ਤੋਂ ਲੈ ਕੇ ਵਡੀ ਚੀਜ਼ ਤਕ, ਹਰ ਮਹਿਕਮੇ ਦੇ ਮੁਤੱਲਿਕ ਜ਼ਿਕਰ ਕੀਤਾ ਗਿਆ ਹੈ ।

ਸਪੀਕਰ ਸਾਹਿਬ, ਜੇ ਮੈਂ ਏਸ ਨੂੰ ਮੁਖਤਸਿਰ ਤੌਰ ਤੇ ਆਪ ਦੇ ਅਗੇ ਰੱਖਾਂ ਤਾਂ ਏਸ ਦੇ ਮੁਤੱਲਿਕ ਕੁਛ ਦੁਹਰਾਉਣ ਵਾਲੀ ਗੱਲ ਹੋਵੇਗੀ । ਮਗਰ ਮੈਂ ਅਪਣਾ ਨਜ਼ਰੀਆ ਆਪ ਦੀ ਸੇਵਾ ਵਿਚ ਪੇਸ਼ ਕਰਨਾ ਚਾਹੁੰਦਾ ਹਾਂ । ਸਾਡੇ Constitution ਵਿਚ Directive Principles ਹਨ । ਉਹ ਕੋਈ mandatory ਨਹੀਂ, ਕਿਸੇ ਹਕੂਮਤ ਦੇ ਜ਼ਰੂਰੀ ਕਰਤੱਵ ਨੇ । Constitution ਦੇ Article 45 ਵਿਚ ਲਿਖਿਆ ਹੈ:—

"45. The State shall endeavour to provide, within a period of ten years from the commencement of this Constitution, for free and compulsory education for all children until they complete the age of fourteen years".

Constitution ਦੇ ਲਾਗੂ ਹੋਣ ਤੋਂ 10 ਸਾਲ ਬਾਅਦ ਇਸ ਸਰਕਾਰ ਨੇ ਯਤਨ ਕੀਤਾ ਹੈ ਕਿ ਪੰਜਾਬ ਦੇ ਹਰ ਬੱਚੇ ਬੱਚੀ ਨੂੰ ਜੋ ਇਸ age ਦੇ ਹੋਣ, primary ਤੱਕ ਤਾਲੀਮ ਜਬਰੀ ਤੇ ਮੁਫਤ ਦਿਤੀ ਜਾਵੇ । *(Thumping by Treasury Benches)* ਮੈਂ ਆਪਣੇ ਦੋਸਤਾਂ ਨੂੰ ਕਹਾਂਗਾ ਕਿ ਸਾਰੇ ਹਿੰਦੁਸਤਾਨ ਵਿਚ ਨਿਗਾਹ ਮਾਰੋ । ਏਥੇ ਐਨੀਆਂ ਮੁਸ਼ਕਲਾਂ ਵਿਚੋਂ ਲੰਘਦਿਆਂ ਹੋਇਆਂ ਯਤਨ ਕੀਤਾ ਹੈ ਕਿ ਪੰਜਾਬ ਦੇ ਹਰ ਬੱਚੇ ਬੱਚੀ ਨੂੰ ਪੜ੍ਹਾਇਆ ਜਾਵੇ । State ਦਾ ¼ revenue education ਤੇ ਲਗਾਇਆ ਜਾਂਦਾ ਹੈ । ਅਸੀਂ ਇਹ provision ਕਰਦੇ ਹਾਂ । ਇਸ ਤੋਂ ਅਗੇ ਛੇਵੀਂ, ਸੱਤਵੀਂ ਤੇ ਅੱਠਵੀਂ ਜਮਾਤ ਤਕ ਦੀ ਪੜ੍ਹਾਈ ਮੁਫਤ ਹੈ । ਲੜਕੀਆਂ ਵਾਸਤੇ ਨੌਵੀਂ ਜਮਾਤ ਦੀ ਵੀ ਮੁਫਤ ਹੈ । Backward areas ਵਿਚ Matric ਤਕ ਮੁਫਤ ਹੈ । ਇਹ ਚੀਜ਼ ਕਾਂਗਰਸ ਹਕੂਮਤ ਨੇ ਕੀਤੀ ਹੈ ਮੌਜੂਦਾ ਹਕੂਮਤ ਨੇ ਕੀਤੀ ਹੈ, ਜਿਸ ਦੇ ਮੁਤੱਲਿਕ ਇਹ ਕਹਿਣਾ ਕਿ ਇਸ ਹਕੂਮਤ ਦੀ good intension ਨਹੀਂ ਇਹ ਲੋਕਾਂ ਦੇ ਕੰਮ ਨਹੀਂ ਕਰਨਾ ਚਾਹੁੰਦੀ ਗ਼ਲਤ ਹੈ । ਮੈਂ ਸਮਝਦਾ ਹਾਂ ਕਿ ਇਹ ਕਹਿਣ ਵਾਲਿਆਂ ਤੇ ਹੀ ਇਹ ਚੀਜ਼ ਆਇਦ ਹੁੰਦੀ ਹੈ । ਸ਼ੀਸ਼ੇ ਦੀ ਤਰ੍ਹਾਂ ਇਕ ਚੀਜ਼ ਸਾਡੇ ਸਾਹਮਣੇ ਮੌਜੂਦ ਹੈ । ਪੰਜਾਬ ਦੇ ਲੋਕਾਂ ਨੂੰ ਬੱਚੇ ਬੱਚੀਆਂ ਨੂੰ ਪੜ੍ਹਾਉਣਾ ਨਿਹਾਇਤ ਹੀ ਜ਼ਰੂਰੀ ਹੈ, ਕਿਉਂਕਿ ਜਿਥੇ ਅਨਪੜ੍ਹਤਾ ਹੁੰਦੀ ਹੈ ਉਸ ਘਰ ਦਾ ਵਾਯੂ ਮੰਡਲ ਠੀਕ ਨਹੀਂ ਹੁੰਦਾ, ਜ਼ਿੰਦਗੀ ਠੀਕ ਨਹੀਂ ਹੁੰਦੀ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਇਸ ਸੂਬੇ ਦਾ ਵਾਯੂਮੰਡਲ ਠੀਕ ਨਹੀਂ । ਜਿੰਨੀ ਅਨਪੜ੍ਹਤਾ ਹੋਵੇ ਉਸ ਦੇ ਨਾਲ ਗ਼ਰੀਬੀ ਹੋਵੇਗੀ । ਗ਼ਰੀਬੀ ਨਾਲ exploitation ਹੋਵੇਗੀ । Exploitation ਹਰ ਕਿਸਮ ਦੀ ਹੋ ਸਕਦੀ ਹੈ । ਜਾਬਰ ਲੋਕ, ਜਾਬਰ ਸਿਆਸੀ ਮੈਦਾਨ ਦੇ ਲੋਕ, ਅਨਪੜ੍ਹ ਲੋਕਾਂ ਨੂੰ exploit ਕਰਦੇ ਨੇ । ਮੈਂ ਸਮਝਦਾ ਹਾਂ ਜੇ ਪੰਜਾਬ ਦੇ ਲੋਕ ਪੜ੍ਹਨ ਲਗ ਜਾਣ, ਉਨ੍ਹਾਂ ਦੇ ਸਾਹਮਣੇ ਹਰ ਪਾਰਟੀ ਦੇ ਖਿਆਲਾਤ ਆਉਣ, ਲੀਡਰਾਂ ਦੇ ਮੁਤੱਲਿਕ ਵਿਚਾਰ ਕਰਨ, ਆਪਣਾ ਮਨ ਬਣਾਉਣ, ਉਸ ਦੇ ਮੁਤਾਬਕ ਜੋ ਹਕੂਮਤ ਉਨ੍ਹਾਂ ਦੇ ਮੁਫਾਦ ਲਈ ਬਣੇ । ਉਸ ਨੂੰ support ਕਰਨ, ਉਸ ਨੂੰ ਬਣਾਉਣ । ਮੈਂ ਸਮਝਦਾ ਹਾਂ ਜਮਹੂਰੀਅਤ ਦਾ ਸਹੀ ਨਜ਼ਰੀਆ ਤਾਂ ਹੀ ਪੂਰਾ ਹੋ ਸਕਦਾ ਹੈ ਜੇ ਲੋਕਾਂ ਵਿਚ ਤਾਲੀਮ ਹੋਵੇ । ਇਸ ਹਕੂਮਤ ਨੇ ਇਹ ਇਕ ਨਿਹਾਇਤ ਅਛੀ ਚੀਜ਼ ਕੀਤੀ ਹੈ । ਇਸ Address ਵਿਚ ਸਾਰੀ ਚੀਜ਼ ਦਸੀ ਹੈ ਕਿ ਕਿੰਨੇ ਹੋਰ ਕਾਲਜ ਖੋਲ੍ਹਣ ਦਾ ਯਤਨ ਹੈ, ਕਿੰਨੇ ਸਕੂਲ Primary ਤੋਂ Middle ਤੇ Middle ਤੋਂ High ਕੀਤੇ ਹਨ । ਸਾਰੀ ਚੀਜ਼ ਮੌਜੂਦ ਹੈ । ਏਸ ਦੇ ਮੁਤੱਲਿਕ ਦੋ

ਜਾਵਾਂ ਨਹੀਂ ਹੋ ਸਕਦੀਆਂ। ਜੇ ਇਸ ਸਾਲ ਦਾ ਪਿਛਲੇ ਸਾਲਾਂ ਨਾਲ ਮੁਕਾਬਲਾ ਕਰੀਏ ਤਾਂ ਇਸ ਸਾਲ ਸਕੂਲਾਂ ਵਿਚ ਜ਼ਿਆਦਾ ਵਾਧਾ ਹੋਇਆ ਹੈ।

ਸਪੀਕਰ ਸਾਹਿਬ, ਇਸ ਤੋਂ ਬਾਅਦ ਇਕ ਹੋਰ Directive Principle ਹੈ Article 40 of the Constitution ਜਿਸ ਵਿਚ ਇਹ ਲਿਖਿਆ ਹੈ :—

> "40. The State Government shall take steps to organise village panchayats and endow them with such powers and authority as may be necessary to enable them to function as units of self-government."

ਸਪੀਕਰ ਸਾਹਿਬ, ਇਹ ਚੀਜ਼ ਮੌਜੂਦ ਹੈ। ਇਨ੍ਹਾਂ ਹੀ ਸੈਸ਼ਨਾਂ ਵਿਚ ਜਦੋਂ ਹਰ ਪਾਸਿਉਂ ਖਾਸੀ ਗਰਮਾ ਗਰਮੀ ਰਹੀ Punjab Panchayat Act ਵੀ ਲਿਆਂਦਾ ਗਿਆ ਅਤੇ pass ਕੀਤਾ ਗਿਆ। ਉਸ ਦੇ ਬਾਅਦ Samitis and Zila Parishads Bill ਪਾਸ ਕੀਤਾ ਗਿਆ। ਉਸ ਦੇ ਮੁਤਾਬਿਕ elections ਕਰਵਾਈਆਂ ਗਈਆਂ, ਯਾਨੀ ਹਜ਼ਾਰਾਂ ਦੀ ਤਾਦਾਦ ਵਿਚ ਪੰਚਾਇਤ ਦੇ ਮੈਂਬਰਾਂ ਦੀ election ਹੋਈ ਅਤੇ ਇਹ election ਬਗੈਰ ਕਿਸੇ ਲੜਾਈ ਝਗੜੇ ਤੋਂ ਹੋਈ। ਇਸ ਦੇ ਮੁਤੱਲਿਕ ਕਿਸੇ ਜਗ੍ਹਾ ਕੋਈ ਇਤਰਾਜ਼ ਨਹੀਂ ਕੀਤਾ ਗਿਆ। ਕਿਸੇ party ਦੇ ਆਦਮੀ ਨੂੰ elect ਹੋਣ ਦੇ ਰਾਹ ਵਿਚ ਕਿਸੇ officer ਨੇ ਰੋੜਾ ਨਹੀਂ ਅਟਕਾਇਆ। ਮੈਂ ਸਮਝਦਾ ਹਾਂ ਅਗਰ ਕਾਂਗਰਸ ਗੌਰਮੈਂਟ ਇਸ ਦਾ credit ਲਵੇ ਤਾਂ ਬਜਾ ਹੈ, ਠੀਕ ਹੈ, due ਹੈ। ਇਨ੍ਹਾਂ ਨੇ ਆਪਣੇ ਰਾਜ ਭਾਗ ਵਿਚ local bodies ਦੇ ਇੰਤਜ਼ਾਮ ਨੂੰ, ਜਿਸ ਦੇ ਮੁਤਾਲਿਕ ਪੰਜਾਬ ਦੇ ਸਾਰੇ ਲੋਕਾਂ ਨੂੰ ਹੀ ਨਹੀਂ ਬਲਕਿ ਸਾਨੂੰ ਵੀ ਇਤਰਾਜ਼ ਸੀ, ਠੀਕ ਕੀਤਾ। Municipal Committees ਵਾਲੇ ਅਤੇ local bodies ਵਾਲੇ ਇੰਤਜ਼ਾਮ ਕਰਦੇ ਨੇ, ਵੋਟਾਂ ਪਾਉਂਦੇ ਨੇ ਤੇ ਆਪਣੇ ਨੁਮਾਇੰਦੇ ਉਪਰ Council ਵਿਚ ਭੇਜਦੇ ਨੇ। ਸਾਡੀਆਂ ਵੋਟਾਂ ਵੀ ਪੈਂਦੀਆਂ ਹਨ। Deputy Commissioner ਯਾ Civil Surgeon nominate ਕਰਦੇ ਹੁੰਦੇ ਸਨ। District Board ਦੇ, Local Self Government ਦੇ Officers ਜੋ ਮੰਗ ਕਰਦੇ ਸਨ, ਉਸ ਦੀ ਬੁਨਿਆਦ ਰਖੀ ਗਈ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਇਹ ਗੱਲ ਨਿਰਣਾ ਕਰਦੀ ਹੈ ਕਿ ਲੋਕਾਂ ਨੇ ਇਸ ਚੀਜ਼ ਨੂੰ ਕਿੰਨਾ ਅਪਣਾਇਆ ਹੈ; ਲੋਕ encourage ਕੀਤੇ ਗਏ ਹਨ। ਲੋਕਾਂ ਦੇ ਅੰਦਰ ਜਜ਼ਬਾ ਹੈ। ਉਹ serve ਕਰਨਾ ਚਾਹੁੰਦੇ ਹਨ। ਉਹ ਆਪਣੇ ਪਿੰਡਾਂ ਦੇ ਜੀਵਨ ਨੂੰ ਉੱਚਾ ਕਰਨਾ ਚਾਹੁੰਦੇ ਹਨ। ਮੈਂ ਸਮਝਦਾ ਹਾਂ ਇਸ ਵਿਚੋਂ ਇਕ ਚੀਜ਼ ਨਿਕਲ ਰਹੀ ਹੈ, ਉਹ ਸੱਚ ਮੁੱਚ ਸ਼ਲਾਘਾ ਯੋਗ ਹੈ।

ਇਸ ਲਈ ਜੋ ਗਵਰਨਰ ਸਾਹਿਬ ਨੇ ਇਹ ਗੱਲ ਆਖੀ ਹੈ ਜਿਸ ਤਰ੍ਹਾਂ ਕਿ ਮੈਂ ਅਰਜ਼ ਕਰਦਾ ਹਾਂ ਕਿ education ਦੇ ਮੁਤੱਲਿਕ ਵੀ ਇਸੇ ਤਰ੍ਹਾਂ ਪੰਚਾਇਤਾਂ ਦੇ ਮੁਤਲਿਕ ਵੀ ਔਰ co-operative ਦੇ ਮੁਤੱਲਿਕ ਵੀ ਉਨ੍ਹਾਂ ਇਹ ਗੱਲ ਆਖੀ ਹੈ ਕਿ ਅਸੀਂ ਹਿੰਦੁਸਤਾਨ ਵਿਚ ਬਾਕੀ ਦੇ ਸੂਬਿਆਂ ਤੋਂ ਅਗੇ ਹਾਂ। ਇਹ ਗੱਲ ਇਸ ਹਕੂਮਤ ਦੇ credit ਲਈ ਜਾਂਦੀ ਹੈ ਜਿਸ ਨੇ ਇਸ Act ਨੂੰ ਪਾਸ ਕਰ ਕੇ ਲਾਗੂ ਕਰ ਦਿੱਤਾ ਹੋਇਆ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਇਸ ਹਕੂਮਤ ਨੇ 35, 40 ਲੱਖ ਰੁਪਿਆ ਉਨ੍ਹਾਂ ਪਿੰਡਾਂ ਦੇ ਲੋਕਾਂ ਨੂੰ ਦੇ ਦਿੱਤਾ ਹੈ ਜਿਥੇ ਪੰਚਾਇਤਾਂ ਦੀਆਂ elections ਬਗੈਰ ਮੁਕਾਬਲੇ ਦੇ ਹੋਈਆਂ ਹਨ। ਉਨ੍ਹਾਂ ਨੂੰ ਇਹ ਰੁਪਿਆ ਦੇਣ ਦੀ ਇਸ ਸਰਕਾਰ ਦੀ

[ਸਰਦਾਰ ਅਜਮੇਰ ਸਿੰਘ]

ਨੀਅਤ ਇਹ ਹੈ ਕਿ ਲੋਕ ਜਿਥੇ ਇਤਫਾਕ ਰਖਣ, ਜਿਥੇ ਉਨ੍ਹਾਂ ਦਾ ਆਪੋ ਵਿਚ ਪਿਆਰ ਹੋਵੇ, ਜਿਥੇ ਪਾਰਟੀ ਬਾਜ਼ੀ ਨਾ ਹੋਏ, ਚਾਹੇ ਉਨ੍ਹਾਂ ਆਪਣੇ votes ਕਮਿਊਨਿਸਟਾਂ ਨੂੰ ਪਾਏ ਹੋਣ ਤਾਂ ਵੀ ਇਸ ਸਰਕਾਰ ਨੇ ਉਨ੍ਹਾਂ ਪਿੰਡਾਂ ਨੂੰ ਮਾਮਲਾ ਛਡ ਦਿੱਤਾ ਹੈ, ਭਾਵੇਂ ਇਸ ਚੀਜ਼ ਦਾ credit ਕੋਈ ਲਵੇ। ਇਸ ਵਾਸਤੇ ਮੈਂ ਅਰਜ਼ ਕਰਾਂਗਾ ਕਿ ਇਹ ਹਕੂਮਤ ਇਹ ਗੱਲ ਚਾਹੁੰਦੀ ਹੈ ਕਿ ਸਾਡੇ ਲੋਕ ਆਪੋ ਵਿਚ ਮਿਲ ਕੇ ਪਿੰਡਾਂ ਦੀ ਭਲਾਈ ਦੇ ਔਰ ਲੋਕ ਭਲਾਈ ਦੇ ਕੰਮ ਕਰਨ ਔਰ ਇਸ ਲਈ ਉਨ੍ਹਾਂ ਦਾ ਸਾਥ ਕਰਨ ਵਾਸਤੇ ਇਹ ਹਕੂਮਤ ਤਿਆਰ ਹੈ। ਤੇ, ਸਪੀਕਰ ਸਾਹਿਬ, ਇਹ ਸਾਰੀ ਚੀਜ਼ ਪੰਜਾਬ ਦੇ rural areas ਵਿਚ ਹੋਈ ਹੈ। ਇਸ ਦੇ ਮੁਤੱਲਿਕ ਮੈਂ ਆਪਣੀ ਹਕੂਮਤ ਨੂੰ ਮੁਬਾਰਕਬਾਦ ਪੇਸ਼ ਕਰਦਾ ਹਾਂ।

ਇਸ ਤੋਂ ਅਗੇ, ਸਪੀਕਰ ਸਾਹਿਬ, ਸਿਰਫ ਇਹੋ ਹੀ ਨਹੀਂ, ਹੁਣ ਮੈਂ co-operatives ਦਾ ਜ਼ਿਕਰ ਕਰਦਾ ਹਾਂ। Co-operative Societies ਅਗੇ ਨਾਲੋਂ ਜ਼ਿਆਦਾ ਖੋਲ੍ਹੀਆਂ ਗਈਆਂ ਨੇ, ਔਰ ਜੋ ਲੋਕ ਇਨ੍ਹਾਂ societies ਵਿਚ ਆਏ ਨੇ ਉਨ੍ਹਾਂ ਵਿਚ ਪਿੰਡਾਂ ਦੇ ਲੋਕਾਂ ਦੀ enrolment ਜ਼ਿਆਦਾ ਹੈ। ਇਸੇ ਤਰ੍ਹਾਂ ਹਰ ਸੂਬੇ ਵਿਚ Co-operative societies ਖੋਲ੍ਹੀਆਂ ਜਾ ਰਹੀਆਂ ਹਨ। ਹੁਣ ਕਈ Co-perative farming societies ਬਣ ਗਈਆਂ ਨੇ। ਹੁਣ ਜਿਹੜੀਆਂ Co-operative societies ਕਾਇਮ ਹਨ ਇਨ੍ਹਾਂ ਦੇ ਜੋ assets ਹਨ ਇਹ ਅੱਗੇ ਨਾਲੋਂ ਜ਼ਿਆਦਾ ਹੋ ਗਏ ਹਨ। ਔਰ ਹਕੂਮਤ ਦੀਆਂ ਇਨ੍ਹਾਂ ਕਾਰਵਾਈਆਂ ਕਰ ਕੇ ਪੰਜਾਬ ਦੇ ਲੋਕਾਂ ਤੇ ਖਾਸਾ ਪ੍ਰਭਾਵ ਪਿਆ ਹੈ ਔਰ ਇੰਞ ਜਾਪਦਾ ਹੈ ਕਿ ਲੋਕਾਂ ਨੇ co-operatives ਦੇ ਅਸੂਲ ਨੂੰ ਅਪਣਾ ਲਿਆ ਹੈ ਕਿ ਜੇਕਰ ਇਸ ਤਰ੍ਹਾਂ ਸਾਡਾ ਸਾਂਝਾ ਜੀਵਨ ਹੋਏਗਾ ਤਾਂ ਜਿਥੇ ਅਸੀਂ ਸੂਬੇ ਵਿਚ industry ਨੂੰ ਤਰੱਕੀ ਦੇ ਸਕਦੇ ਹਾਂ ਉਥੇ ਅਸੀਂ agriculture ਨੂੰ ਵੀ ਬਲਕਿ ਹਰ ਸ਼ੋਬੇ ਵਿਚ ਤਰੱਕੀ ਕਰ ਸਕਦੇ ਹਾਂ।

ਇਸ ਤੋਂ ਅੱਗੇ ਮੈਂ ਇਹ ਅਰਜ਼ ਕਰਦਾ ਹਾਂ ਕਿ ਪਿਛਲੇ ਪੰਜ-ਸਾਲਾ ਪਲਾਨ ਦੇ ਵਿਚ agriculture ਤੇ ਬੜਾ stress ਦਿੱਤਾ ਗਿਆ ਪਰ ਹੁਣ ਜਿਹੜਾ ਪਲਾਨ ਖਤਮ ਹੋਇਆ ਹੈ ਉਸ ਵਿਚ ਜਿਥੇ agriculture ਤੇ ਜ਼ੋਰ ਦਿੱਤਾ ਗਿਆ ਸੀ, ਉਥੇ industries ਦੀ ਤਰੱਕੀ ਵਲ ਵੀ ਸਾਡੀ ਇਸ ਹਕੂਮਤ ਨੇ ਖਾਸਾ ਧਿਆਨ ਦਿੱਤਾ ਹੈ। ਮੈਂ ਲੁਧਿਆਣੇ ਦਾ ਵਾਕਫਕਾਰ ਹਾਂ ਔਰ ਮੈਂ ਜਾਣਦਾ ਹਾਂ ਕਿ ਉਥੇ cottage industries ਨੇ ਅਤੇ medium-sized industries ਨੇ ਬੜੀ ਭਾਰੀ ਤਰੱਕੀ ਕੀਤੀ ਹੈ। ਲੋਕਾਂ ਨੇ ਬੜੇ ਸ਼ੌਕ ਨਾਲ ਅਤੇ ਉਤਸ਼ਾਹ ਨਾਲ industries ਵਿਚ ਵਾਧਾ ਕੀਤਾ ਹੈ ਔਰ ਸਰਕਾਰ ਵਲੋਂ ਉਨ੍ਹਾਂ ਨੂੰ ਬੜੀ encouragement ਹੋਈ ਹੈ। ਅਜ ਮੇਰੇ Opposition ਦੇ ਸਾਥੀ ਲੁਧਿਆਣੇ ਅਤੇ ਬਾਕੀ, ਉਨ੍ਹਾਂ ਸ਼ਹਿਰਾਂ ਵਿਚ ਜਿਥੇ industry ਲਗ ਰਹੀ ਹੈ, ਜਾ ਕੇ ਵੇਖਣ ਤਾਂ ਇਹ ਵੇਖਣਗੇ ਕਿ ਉਨ੍ਹਾਂ ਸ਼ਹਿਰਾਂ ਦਾ ਨਕਸ਼ਾ ਹੀ ਬਿਲਕੁਲ ਬਦਲ ਗਿਆ ਹੈ। Figures ਮੌਜੂਦ ਹਨ, ਉਹ ਵੇਖ ਸਕਦੇ ਹਨ ਕਿ ਅੱਗੇ ਨਾਲੋਂ ਹੁਣ ਕਿਤਨੀਆਂ ਜ਼ਿਆਦਾ industries ਲਗਾਈਆਂ ਗਈਆਂ ਹਨ। ਮੈਂ ਸਮਝਦਾ ਹਾਂ ਕਿ ਜਿਤਨੀ industries ਵਿਚ ਇਥੇ ਤਰੱਕੀ ਹੋਈ ਹੈ ਇਤਨੀ ਕਿਸੇ ਹੋਰ ਸੂਬੇ ਵਿਚ ਨਹੀਂ ਹੋ ਸਕੀ, ਕਿਉਂਕਿ ਸਾਡੀ ਸਰਕਾਰ ਦਾ ਇਹ ਮਨਸ਼ਾ ਹੈ ਕਿ ਇਥੇ industries ਨੂੰ ਵਧਾ ਕੇ agricultural ਜ਼ਮੀਨਾਂ ਤੇ ਜਿਹੜਾ ਭਾਰ ਹੈ ਉਸ ਨੂੰ ਹੌਲਾ ਕੀਤਾ ਜਾਏ। ਕੋਈ ਵੀ state ਉਸ ਵੇਲੇ ਤਕ ਤਰੱਕੀ ਨਹੀਂ ਕਰ ਸਕਦੀ

ਜਦ ਤਕ ਉਸ ਦੀ ਆਬਾਦੀ ਦਾ ਜ਼ਿਆਦਾ ਭਾਰ ਉਸ ਦੀ agricultural lands ਤੇ ਹੋਏਗਾ । ਜਦ ਤਕ ਇਹ ਭਾਰ ਨਹੀਂ ਘਟੇਗਾ ਉਸ ਵਕਤ ਤਕ ਉਹ ਸੂਬਾ ਤਰੱਕੀ ਨਹੀਂ ਕਰ ਸਕੇਗਾ । ਇਸ ਲਈ ਜਦ ਤਕ ਅਸੀਂ ਆਪਣੇ ਲੋਕਾਂ ਨੂੰ technical training ਦੇ ਕੇ ਉਨ੍ਹਾਂ ਦੀ ਤਵੱਜੋ industries ਵਲ ਨਹੀਂ ਦਿਵਾਉਂਦੇ ਉਸ ਵਕਤ ਤਕ agriculture ਤੋਂ ਭਾਰ ਨਹੀਂ ਘਟ ਸਕਦਾ । ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਿਥੇ ਇਸ ਕੰਮ ਲਈ electricity ਦੀ ਲੋੜ ਹੈ, ਸਰਮਾਏ ਦੀ ਲੋੜ ਹੈ ਉਥੇ ਬਾਕੀ ਹੋਰ ਚੀਜ਼ਾਂ ਦੀ ਵੀ ਜ਼ਰੂਰਤ ਹੈ । ਉਨ੍ਹਾਂ ਦੇ ਮੁਤੱਲਿਕ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ industries ਲਗਾਉਣ ਲਈ finances ਦੀ ਲੋਕਾਂ ਨੂੰ ਖਾਸੀ ਤਕਲੀਫ ਹੈ । ਇਸ ਦੀ ਇਕ ਵਡੀ ਵਜ੍ਹਾ ਇਹ ਹੈ ਕਿ ਇਥੋਂ ਦੇ ਜਿਹੜੇ banks ਹਨ ਉਹ ਇਥੋਂ ਦਾ ਰੁਪਿਆ ਬਾਹਰ ਲੈ ਜਾ ਕੇ ਲਗਾਉਂਦੇ ਹਨ । ਮੈਂ ਮਿਸਾਲ ਦੇ ਤੌਰ ਤੇ ਅਰਜ਼ ਕਰਦਾ ਹਾਂ ਕਿ Punjab National Bank ਦਾ case ਲਉ ਜਿਸ ਦਾ ਸਾਢੇ ਛੇ ਸੌ ਕਰੋੜ ਰੁਪਏ ਦਾ ਕੁਲ ਸਰਮਾਇਆ ਹੈ ਜਿਸ ਵਿਚ ਚਾਰ ਸੌ ਕਰੋੜ ਪੰਜਾਬ ਦੇ ਲੋਕਾਂ ਦਾ ਹੈ ਔਰ ਉਸ ਦੇ Directors ਵਿਚੋਂ ਸਿਰਫ ਦੋ ਪੰਜਾਬੀ ਹਨ । ਉਸ ਦੇ ਸਰਮਾਏ ਦਾ ਕੁਲ ਪੰਜ ਜਾਂ ਛੇ per cent ਰੁਪਿਆ ਇਥੇ ਪੰਜਾਬ ਵਿਚ ਖਰਚ ਕੀਤਾ ਜਾਂਦਾ ਹੈ । ਅਗਰ ਕੋਈ ਐਸਾ ਜਤਨ ਕੀਤਾ ਜਾਏ ਜਿਸ ਨਾਲ ਉਹ ਸਾਰਾ ਰੁਪਿਆ ਪੰਜਾਬ ਦੇ ਵਿਚ ਲਗ ਸਕੇ, ਤਾਂ ਪੰਜਾਬ ਬੜੀ ਤਰੱਕੀ ਕਰ ਸਕਦਾ ਹੈ ਔਰ ਖੁਸ਼ਹਾਲ ਹੋ ਸਕਦਾ ਹੈ । ਸਪੀਕਰ ਸਾਹਿਬ, industries ਲਾਉਣ ਲਈ ਸਾਨੂੰ ਪੈਸੇ ਦੀ ਬੜੀ ਲੋੜ ਹੈ । ਜਿਥੇ ਅਸੀਂ medium ਅਤੇ small-scale industries ਲਗਾਉਣ ਵਿਚ ਕਾਮਯਾਬ ਹੋਏ ਹਾਂ ਉਥੇ ਸਾਨੂੰ large-scale industries ਦੇ ਲਗਾਉਣ ਦੀ ਵੀ ਸਖਤ ਲੋੜ ਹੈ । ਮਿਸਾਲ ਦੇ ਤੌਰ ਤੇ ਕੋਈ ਵਜ੍ਹਾ ਨਹੀਂ ਕਿ ਇਥੇ ਪੰਜਾਬ ਵਿਚ ਕਪੜੇ ਦੀ ਮਿਲ ਨਾ ਲਗਾਈ ਜਾਏ । ਇਸ ਦੇ ਲਗਾਣ ਦੀ ਮੰਗ ਕਰਨੀ ਚਾਹੀਦੀ ਹੈ । ਇਸ ਗੱਲ ਦੇ ਮੁਤੱਲਿਕ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਤਵੱਜੋ ਦੇਣੀ ਚਾਹੀਦੀ ਹੈ । ਕਿ ਸਾਰੇ ਹਿੰਦੁਸਤਾਨ ਵਿਚ ਜਿਤਨੀ cotton produce ਹੁੰਦੀ ਹੈ ਉਸ ਦੀ 20 per cent ਇਥੇ produce ਕੀਤੀ ਜਾਂਦੀ ਹੈ ਔਰ ਸਾਰੇ ਹਿੰਦੁਸਤਾਨ ਦੇ ਕਪੜੇ ਦੀ ਖਪਤ ਦਾ 5 per cent ਇਥੇ ਖਪਤ ਹੁੰਦਾ ਹੈ ਲੇਕਿਨ ਕਪੜੇ ਦੀ production ਇਥੇ ਸਿਰਫ $\frac{1}{2}$ per cent ਹੈ ।

ਇਸ ਲਈ ਸਪੀਕਰ ਸਾਹਿਬ, ਦੋ ਗੱਲਾਂ ਵਲ ਧਿਆਨ ਦੀ ਲੋੜ ਹੈ । ਇਕ ਤਾਂ ਇਹ ਕਿ ਪੰਜਾਬ ਦਾ ਰੁਪਿਆ ਪੰਜਾਬ ਤੋਂ ਬਾਹਰ ਖਰਚ ਨਾ ਕੀਤਾ ਜਾਏ ਚਾਹੇ ਇਹ ਕਿਸੇ ਤਰ੍ਹਾਂ ਰੋਕਿਆ ਜਾਏ । ਕਿਉਂਕਿ Industrial Finance Corporation ਦੇ ਰੁਪਏ ਨਾਲ ਪੰਜਾਬ ਦੀ industries ਨੂੰ ਪੂਰਾ ਰੁਪਿਆ ਨਹੀਂ ਮਿਲ ਸਕਦਾ । ਦੂਜੀ ਇਹ ਚੀਜ਼ ਹੈ ਕਿ ਜਿਹੜੇ Rupee exchange ਦੇ ਦੇਸ਼ ਹਨ ਉਨ੍ਹਾਂ ਵਿਚੋਂ ਮਾਲ ਮੰਗਾਉਣ ਤੇ exchange ਦੀ ਕੋਈ restrictions ਲਾਗੂ ਨਹੀਂ ਹਨ । ਇਸ ਲਈ ਜੇ Rupee exchange ਵਾਲੇ ਦੇਸ਼ਾਂ ਦੀ ਰਾਹੀਂ ਇਥੇ machinery credit ਉਤੇ ਲਿਆ ਸਕੀਏ ਤਾਂ ਪੰਜਾਬ ਦਾ ਸੱਚ ਮੁੱਚ ਹੀ ਨਵਾਂ ਨਕਸ਼ਾ ਬਣ ਸਕਦਾ ਹੈ । ਜਿਸ ਤਰ੍ਹਾਂ ਇੱਥੇ ਦੇ ਲੋਕ creative way ਵਿਚ ਕੰਮ ਕਰਦੇ ਨੇ ਔਰ ਜਿਸ ਤਰ੍ਹਾਂ ਇਨ੍ਹਾਂ ਦਾ creative thinking ਹੈ that they take to industry or

[ਸਰਦਾਰ ਅਜਮੇਰ ਸਿੰਘ]

any profession with energy and enthusiasm. ਜੇ ਇਨ੍ਹਾਂ ਨੂੰ encouragement finances ਦੇ ਤੌਰ ਤੇ ਔਰ ਦੂਜੀਆਂ ਚੀਜ਼ਾਂ ਦੇ ਤੌਰ ਤੇ ਦਿੱਤੀ ਜਾਏ ਤਾਂ ਜਿਸ ਤਰ੍ਹਾਂ ਇਥੇ agriculture ਵਿਚ ਠੀਕ ਜ਼ੋਰ ਲਾਇਆ ਗਿਆ ਹੈ ਉਸੇ ਤਰ੍ਹਾਂ industry ਵਿਚ ਵੀ ਹੋ ਜਾਏ। ਇਸ ਲਈ, ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਰਾਜਪਾਲ ਨੇ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਪੰਜਾਬ ਵਿਚ ਜਿਥੇ ਭਾਖੜਾ ਬਣਦਾ ਪਿਆ ਹੈ ਉਥੇ ਸਤਲੁਜ ਦੇ left bank ਤੇ ਬਿਜਲੀ ਦੇ 5 units ਮੁਕੰਮਲ ਹੋਣ ਵਾਲੇ ਨੇ ਔਰ ਜੁਗਿੰਦਰ ਨਗਰ ਵਿਚ ਵੀ power generate ਕਰਨ ਲਈ ਸਕੀਮ ਤਿਆਰ ਕੀਤੀ ਜਾ ਰਹੀ ਹੈ ਔਰ Beas Sutlej link ਅਤੇ Pong Dam ਬਣਾਏ ਜਾ ਰਹੇ ਹਨ ਤਾਂ ਜੋ ਲੋਕਾਂ ਨੂੰ ਬਿਜਲੀ ਵਧੇਰੇ ਦਿੱਤੀ ਜਾਏ। ਕਿਉਂਕਿ ਜਿਉਂ ਜਿਉਂ ਲੋਕਾਂ ਨੂੰ ਬਿਜਲੀ ਮਿਲਦੀ ਜਾਂਦੀ ਹੈ ਤਿਉਂ ਤਿਉਂ ਇਸ ਦੀ ਭੁੱਖ ਵਧਦੀ ਜਾਂਦੀ ਹੈ। ਇਸੇ ਕਰ ਕੇ ਇਹ ਸਾਰੀਆਂ ਸਕੀਮਾਂ ਸਿਰੇ ਚਾੜ੍ਹੀਆਂ ਜਾ ਰਹੀਆਂ ਹਨ। ਇਨ੍ਹਾਂ ਸਕੀਮਾਂ ਦਾ ਮਤਲਬ ਇਹੀ ਹੈ ਕਿ ਇਥੇ ਬਿਜਲੀ ਇਤਨੀ ਪੈਦਾ ਹੋਏ ਕਿ ਲੋਕਾਂ ਦੀਆਂ ਸਾਰੀਆਂ ਲੋੜਾਂ ਪੂਰੀਆਂ ਹੋ ਸਕਣ। ਕਿਉਂਕਿ ਲੋਕ ਘਰਾਂ ਲਈ ਬਿਜਲੀ ਮੰਗਦੇ ਨੇ, tube-well ਲਈ ਬਿਜਲੀ ਮੰਗਦੇ ਨੇ ਅਤੇ small-scale industries ਵਾਸਤੇ ਬਿਜਲੀ ਮੰਗਦੇ ਹਨ। ਉਨ੍ਹਾਂ ਵਾਸਤੇ ਇਹ ਸਕੀਮਾਂ ਬਣਾਈਆਂ ਜਾ ਰਹੀਆਂ ਹਨ। ਇਸ Address ਵਿਚ ਲਿਖਿਆ ਹੋਇਆ ਹੈ ਕਿ ਅਗਲੇ ਸਾਲ ਵਿਚ ਅਸੀਂ ਪੰਜ ਸੌ ਹੋਰ ਪਿੰਡਾਂ ਨੂੰ ਬਿਜਲੀ ਦੇਣੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਿਥੇ ਜਿਥੇ ਬਿਜਲੀ ਗਈ ਹੈ ਉਥੇ ਉਥੇ ਲੋਕਾਂ ਦੇ ਘਰਾਂ ਵਿਚ ਚਾਨਣਾ ਹੋ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਿਸ ਧਰਤੀ ਦਾ ਨਾਂ ਇਥੋਂ ਦੇ ਦਰਿਆਵਾਂ ਦੇ ਉਤੇ ਹੈ ਔਰ ਜਿਸ ਧਰਤੀ ਦੇ ਦਰਿਆਵਾਂ ਤੇ ਬੈਠ ਕੇ ਕਿਸੇ ਵੇਲੇ ਰਿਸ਼ੀਆਂ ਨੇ ਵੇਦਾਂ ਰਾਹੀਂ ਰੂਹਾਨੀ ਰੌਸ਼ਨੀ ਦਿੱਤੀ ਸੀ, ਉਨ੍ਹਾਂ ਹੀ ਦਰਿਆਵਾਂ ਨੇ ਅਜ ਲੋਕਾਂ ਨੂੰ ਇਹ ਬਿਜਲੀ ਦੇ ਕੇ ਉਨ੍ਹਾਂ ਦੇ ਘਰਾਂ ਵਿਚ ਰੌਸ਼ਨੀ ਕੀਤੀ ਹੈ।

ਇਸ ਧਰਤੀ ਦੇ ਉਤੇ, ਇਨ੍ਹਾਂ ਦਰਿਆਵਾਂ ਦੇ ਕੰਢਿਆਂ ਤੇ ਗੁਰੂ ਗੋਬਿੰਦ ਸਿੰਘ ਜੀ ਨੇ, ਜਿਨ੍ਹਾਂ ਦੇ ਨਾਂ ਤੇ ਗੋਬਿੰਦ ਸਾਗਰ ਰੱਖਿਆ ਗਿਆ ਅਤੇ ਜਿਸ ਦਰਿਆ ਦੇ ਕੰਢਿਆ ਤੇ ਬੈਠ ਕੇ ਗੁਰੂ ਸਾਹਿਬ ਨੇ ਬਾਣੀ ਉਚਾਰੀ, ਉਨ੍ਹਾਂ ਕੰਢਿਆਂ ਤੇ ਘੋੜਿਆਂ ਦੀਆਂ ਟਾਪਾਂ ਵੱਜੀਆਂ ਅੱਜ ਉਥੇ ਰੋਸ਼ਨੀ ਪੈਦਾ ਹੋਈ ਹੈ। ਜਿਸ ਧਰਤੀ ਨੂੰ ਅਜ ਉਸ ਦੇ ਦਰਿਆਵਾਂ ਦੇ ਨਾਂ ਤੇ ਪੁਕਾਰਿਆ ਜਾਂਦਾ ਹੈ, ਜਿਥੋਂ ਦੇ ਵਸਨੀਕ ਬਹਾਦਰ ਅਤੇ ਸੂਰਬੀਰ ਯੋਧੇ ਹਨ, ਜਿਥੇ ਅਜ ਕੁਰੂਕਸ਼ੇਤਰ ਵਰਗੇ ਅਸਥਾਨ ਹਨ, ਅੱਜ ਉਥੇ ਖੁਸ਼ਹਾਲੀ ਪੈਦਾ ਹੋਈ ਹੈ। ਇਹ ਹੋਣੀ ਵੀ ਜ਼ਰੂਰੀ ਸੀ। ਪੰਜਾਬ ਦੇ ਲੋਕਾਂ ਦੀ ਹਿੰਮਤ ਦੇ ਸਦਕੇ, ਉਨ੍ਹਾਂ ਦੀਆਂ ਕੁਰਬਾਨੀਆਂ ਦੇ ਸਦਕੇ ਅਜ ਏਥੇ ਇਕ ਰੋਸ਼ਨੀ ਦਾ ਮੁਨਾਰਾ ਬਣਦਾ ਜਾ ਰਿਹਾ ਹੈ। ਏਥੇ ਜੋ ਅਸੀਂ ਬਿਜਲੀ ਪੈਦਾ ਕਰਨੀ ਹੈ ਜਾਂ development ਦਾ ਕੰਮ ਹੋਣਾ ਹੈ, ਭਾਵੇਂ ਇਸ ਨੂੰ Centre ਨੇ finance ਕੀਤਾ ਹੈ, ਉਹ ਇਸ ਲਈ ਹੈ ਕਿ ਇਸ ਦਾ ਫਾਇਦਾ ਮੁਲਕ ਨੂੰ ਹੋਣਾ ਹੈ। ਉਹ ਸਮਝਦੇ ਹਨ ਕਿ:— Punjabis are really useful people of the country. ਅੱਜ ਹੱਦ ਤੇ ਬੈਠੇ ਅਸੀਂ ਹਿੰਦ ਦੀਆਂ ਸਰਹੱਦਾਂ ਨੂੰ ਮਜ਼ਬੂਤ ਤੇ ਮਹਿਫੂਜ਼ ਕਰ ਰਹੇ ਹਾਂ।

ਜਦੋਂ ਅਸੀਂ ਪੰਜਾਬ, ਰਾਜਿਸਥਾਨ ਅਤੇ ਦਿੱਲੀ ਨੂੰ ਬਿਜਲੀ ਤੇ ਪਾਣੀ ਦਿਆਂਗੇ ਤਾਂ ਇਹ Finances ਆਪਣੇ ਆਪ ਹੀ ਪੂਰੇ ਹੋ ਜਾਣਗੇ । ਅਜ ਇਸ ਵਿਚ ਹੋ ਰਹੇ ਕੰਮਾਂ ਤੇ ਜਿਤਨੇ ਵੀ ਪੰਜਾਬ ਦੇ ਲੋਕੀਂ ਮਾਣ ਕਰਨ ਉਤਨਾ ਹੀ ਥੋੜਾ ਹੈ । ਇਕ ਗੱਲ ਜ਼ਰੂਰ ਹੈ ਕਿ ਪੰਜਾਬ ਦੇ ਲੋਕ ਆਪਣੇ ਆਪ ਨੂੰ ਲੜ ਝਗੜ ਕੇ ਕਮਜ਼ੋਰ ਕਰ ਲੈਂਦੇ ਹਨ, ਇਹ ਬੜੀ ਸ਼ੋਕਮਈ ਹਾਲਤ ਹੈ । ਕਈ ਲੋਕ ਸਪੀਕਰ ਸਾਹਿਬ, ਚਲਦੀ ਚਲਦੀ ਗੱਡੀ ਵਿਚ ਆਪਣੇ ਆਪਣੇ ਨਜ਼ਰੀਏ ਨੂੰ ਮੁਖ ਰੱਖ ਕੇ ਇਹ ਦੇ ਪਹੀਏ ਵਿਚ ਡਹੀ ਦੇ ਦਿੰਦੇ ਹਨ । ਚਲਦੀ ਗੱਡੀ ਦੀਆਂ ਫੱਟੀਆਂ ਕਢਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ, ਤਾਕਿ ਇਸ ਦਾ ਪਹੀਆ ਨਿਕਲ ਜਾਵੇ ਅਤੇ ਇਹ ਲੰਗੜੀ ਹੋ ਜਾਵੇ । ਪਰ ਮੈਨੂੰ ਸਪੀਕਰ ਸਾਹਿਬ, ਯਕੀਨ ਹੈ ਕਿ ਪੰਜਾਬ ਦੇ ਲੋਕ ਸਹੀ ਰਸਤੇ ਤੋਂ ਥਿੜਕਣਗੇ ਨਹੀਂ ਬਲਕਿ ਬਿਨਾਂ ਝਿਜਕ ਤਰੱਕੀ ਦੇ ਰਸਤੇ ਤੇ ਚਲਦੇ ਹੋਏ ਮਿਥੇ ਹੋਏ ਨਿਸ਼ਾਨੇ ਤੇ ਜ਼ਰੂਰ ਜਾਣਗੇ । ਮੈਨੂੰ ਇਸ ਗੱਲ ਤੋਂ ਉਤਸ਼ਾਹ ਮਿਲਦਾ ਹੈ ਕਿ ਬਾਵਜੂਦ ਇਤਨੇ ਰੌਲੇ ਗੌਲੇ ਦੇ, ਪੰਜਾਬ ਦੇ ਲੋਕ ਐਨੇ ਸਿਆਣੇ ਨੇ ਕਿ ਉਹ ਅਮਨ ਜ਼ਰੂਰ ਰਖਦੇ ਨੇ । ਅਸੀਂ ਇਹ ਭਲੀ ਤਰ੍ਹਾਂ ਜਾਣਦੇ ਹਾਂ ਕਿ ਦੂਜਿਆਂ ਸੂਬਿਆਂ ਵਿਚ ਕਿਸ ਤਰ੍ਹਾਂ ਦੀਆਂ ਗੱਲਾਂ ਵਾਪਰ ਰਹੀਆਂ ਹਨ । ਇਹ ਠੀਕ ਹੈ ਕਿ ਹਕੂਮਤ ਨੂੰ ਚਲਾਉਣ ਖਾਤਰ ਕਈ ਤਰ੍ਹਾਂ ਦੇ ਇੰਤਜ਼ਾਮ ਵੀ ਕਰਨੇ ਪੈਂਦੇ ਹਨ ਅਤੇ ਕਈ ਵਾਰ arrests ਵੀ ਕਰਨੀਆਂ ਪੈਂਦੀਆਂ ਹਨ ਅਤੇ ਮੁਕੱਦਮੇ ਵੀ ਚਲਾਉਣੇ ਪੈਂਦੇ ਹਨ । This is their own seeking. ਪਰ ਲੋਕ ਖੁਦ ਇਸ ਚੀਜ਼ ਨੂੰ invite ਕਰਦੇ ਹਨ, ਭਾਵੇਂ ਹਕੂਮਤ ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਖੁਸ਼ ਨਹੀਂ ਹੈ । ਕੌਣ ਚਾਹੁੰਦਾ ਹੈ ਕਿ ਉਸ ਦੇ ਸੂਬੇ ਵਿਚ ਬਦਅਮਨੀ ਹੋਵੇ, ਕੌਣ ਚਾਹੁੰਦੇ ਹਨ ਕਿ ਉਨ੍ਹਾਂ ਦੇ ਇਲਾਕੇ ਵਿਚ ਲੋਕ ਆਪਸ ਵਿਚ ਲੜਨ ਝਗੜਨ । ਹਰ ਕੋਈ ਚਾਹੁੰਦਾ ਹੈ ਕਿ ਉਥੇ ਖੁਸ਼ਹਾਲੀ ਆਵੇ । ਮਜਬੂਰਨ ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਪੈਂਦੀਆਂ ਹਨ । ਸਾਡੇ ਚੀਫ ਮਨਿਸਟਰ ਸਾਹਿਬ ਜਾਂ ਸਾਡੀ ਹਕੂਮਤ ਦਾ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਦਾ ਇਰਾਦਾ ਨਹੀਂ ਹੈ । ਲੋਕ ਕਹਿੰਦੇ ਹਨ ਕਿ ਚੀਫ ਮਨਿਸਟਰ ਨੂੰ iron man ਕਿਹਾ ਜਾਂਦਾ ਹੈ । ਮੈਂ ਸਮਝਦਾ ਹਾਂ ਕਿ He is an iron man, but he has a tender heart, he has an affectionate heart. I know it for certain. ਇਹ ਚੀਜ਼ ਮੈਂ ਇਉਂ ਸਮਝਦਾ ਹਾਂ ਜਿਸ ਤਰ੍ਹਾਂ ਕਿ ਇਕ ਉਸਤਾਦ ਅਤੇ ਇਕ ਸ਼ਾਗਿਰਦ ਦਾ ਆਪਸ ਵਿਚ ਸਬੰਧ ਹੁੰਦਾ ਹੈ । ਉਸਤਾਦ ਸ਼ਾਗਿਰਦ ਨੂੰ ਮਾਰਦਾ ਹੈ ਲੇਕਿਨ, He has the good of that boy at heart. ਇਸ ਬਾਰੇ question hour ਵਿਚ ਵੀ ਪੁਛਿਆ ਗਿਆ ਹੈ, ਜਿਸ ਤੋਂ ਇਹ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਕੋਈ ਇਹੋ ਜਿਹੀ ਚੀਜ਼ ਹੈ ਜਿਹੜੀ ਕਿ ਅਸੀਂ ਖੁਦ ਪੈਦਾ ਕੀਤੀ ਹੋਈ ਹੈ, ਜਿਸ ਤਰ੍ਹਾਂ ਕੋਈ ਚਾਹੁੰਦਾ ਹੋਵੇ ਕਿ ਪੰਜਾਬ ਦੀ ਤਰੱਕੀ ਕਿਸੇ ਤਰ੍ਹਾਂ ਰੋਕਣੀ ਚਾਹੀਦੀ ਹੈ । ਪਰ ਇਹ ਹੁਣ ਰੁਕਣ ਵਾਲੀ ਨਹੀਂ ਹੈ ।

ਜੇ ਅਸੀਂ consolidation ਵਲ ਨਜ਼ਰ ਮਾਰੀਏ ਤਾਂ ਇਸ ਸਬੰਧ ਵਿਚ ਮੈਂ ਕਹਾਂਗਾ ਕਿ ਪਿਛੇ ਜਹੇ ਯੂ. ਪੀ. ਤੋਂ ਇਕ delegation ਏਥੇ ਆਇਆ ਸੀ । ਇਸ ਵਿਚ ਉਨ੍ਹਾਂ ਦਾ ਇਕ ਸੈਕਟਰੀ ਸੀ ਅਤੇ ਇਕ ਡਾਇਰੈਕਟਰ ਸੀ । ਇਸ ਬਾਰੇ ਕਾਫੀ ਚਰਚਾ ਹੋਈ ਸੀ । ਜੋ ਲਫਜ਼ ਉਨ੍ਹਾਂ ਕਹੇ : They were full of appreciation for our work. ਅਫਸੋਸ ਤਾਂ ਉਨ੍ਹਾਂ ਤੇ ਹੈ ਜੋ ਚਲਦੇ ਕੰਮ ਵਿਚ ਰੁਕਾਵਟਾਂ ਪਾਂਦੇ ਹਨ

[ਸਰਦਾਰ ਅਜਮੇਰ ਸਿੰਘ]

ਅਜ consolidation ਵਿਚ ਜਿਸ ਨਜ਼ਰੀਏ ਨਾਲ ਅਸੀਂ ਕੰਮ ਕੀਤਾ ਸੀ ਅਸੀਂ ਉਸ ਦੇ ਮੁਤਾਬਿਕ ਇਸ ਨੂੰ ਪੂਰਾ ਵੀ ਕੀਤਾ ਹੈ। ਅਸੀਂ ਜੋ time limit ਮੁਕੱਰਰ ਸੀ ਅਜ ਉਸ ਤੋਂ ਜ਼ਿਆਦਾ consolidation ਕਰਦੇ ਪਏ ਹਾਂ। ਜੂਨ 1965 ਤੱਕ ਇਹ ਲਾਜ਼ਮੀ ਤੌਰ ਤੇ ਪੂਰੀ ਹੋ ਜਾਵੇਗੀ, ਭਾਵੇਂ ਇਸ ਵਿਚ ਕਿਤਨੀਆਂ ਰੁਕਾਵਟਾਂ ਪਈਆਂ। ਪਟਵਾਰੀਆਂ ਦੀ ਕਾਫੀ ਦੇਰ ਤੱਕ strike ਰਹੀ। Floods ਦੇ ਦਿਨਾਂ ਵਿਚ ਵੀ ਇਨ੍ਹਾਂ ਨੂੰ ਕੰਮ ਬੰਦ ਕਰਨਾ ਪਿਆ। ਡਿਪਟੀ ਸਪੀਕਰ ਸਾਹਿਬ, ਅਸੀਂ ਜਾਣਦੇ ਹਾਂ ਕਿ ਜਦੋਂ ਏਥੇ consolidation ਹੋ ਰਹੀ ਹੈ, ਥਾਂ ਥਾਂ tube-wells ਲੱਗ ਰਹੇ ਹਨ, ਉਨ੍ਹਾਂ ਨੂੰ ਬਿਜਲੀ ਦਿੱਤੀ ਜਾ ਰਹੀ ਹੈ ਤਾਂ ਇਸ ਦਾ ਮਤਲਬ ਇਹੋ ਹੈ ਕਿ ਖੇਤੀ ਕਰਨ ਵਾਲਿਆਂ ਨੂੰ ਸੁਖ ਮਿਲੇ ਅਤੇ ਉਹ ਖੁਸ਼ਹਾਲ ਹੋਣ। ਸਪੀਕਰ ਸਾਹਿਬ, ਲੁਧਿਆਣਾ ਜ਼ਿਲ੍ਹੇ ਦੀ ਸਮਰਾਲਾ ਤਹਿਸੀਲ ਵਿਚ ਸਭ ਤੋਂ ਪਹਿਲਾਂ ਮੁੱਰਬਾਬੰਦੀ ਹੋਈ ਸੀ। ਇਹ ਮੇਰੀ ਅੱਖਾਂ ਵੇਖੀ ਗਲ ਹੈ ਕਿ ਲੋਕਾਂ ਨੇ ਕਿਸ ਤਰ੍ਹਾਂ ਆਪਣੀ ਆਰਥਕ ਦਸ਼ਾ ਦਰੁਸਤ ਕੀਤੀ। ਕਿਤਨੀ ਛੇਤੀ ਉਨ੍ਹਾਂ ਦੇ ਵਿਚ ਤਬਦੀਲੀ ਆ ਗਈ। ਜਿਸ ਤਰ੍ਹਾਂ ਦਾ ਸੁਖ ਲੋਕਾਂ ਨੂੰ ਹੋਇਆ ਉਹ ਇਸ ਦਾ ਹੀ ਨਤੀਜਾ ਸੀ ਕਿ ਦੂਸਰੀਆਂ ਤਹਿਸੀਲਾਂ ਵੀ ਇਸ ਕੰਮ ਲਈ ਅਗੇ ਆਈਆਂ। ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਇਸ ਤਰ੍ਹਾਂ ਨਾਲ ਸਾਡੀ ਕਿਤਨੀ labour ਬਚੀ ਹੈ ਅਤੇ ਕਿਤਨੀ ਸਹੂਲਤ ਹੋਈ ਹੈ। ਮੈਂ ਸਮਝਦਾ ਹਾਂ ਕਿ ਇਸ ਕੰਮ ਲਈ ਸਰਕਾਰ ਮੁਬਾਰਕਬਾਦ ਦੀ ਮੁਸਤਹਿਕ ਹੈ ਜਿਸ ਨੇ ਇਸ ਕੰਮ ਨੂੰ top priority ਦਿੱਤੀ ਹੈ। ਮੈਂ ਸਮਝਦਾ ਹਾਂ ਕਿ ਜੇ ਇਸੇ ਤਰ੍ਹਾਂ ਹੀ ਕੰਮ ਚਲਦਾ ਰਿਹਾ ਤਾਂ agriculturs ਵਿਚ ਕਾਫੀ ਤਰੱਕੀ ਹੋਵੇਗੀ। ਜਿਸ ਤਰ੍ਹਾਂ ਅਜ ਸਰਕਾਰ ਇਰਾਦਾ ਰਖਦੀ ਹੈ ਕਿ ਏਥੇ Agricultural University ਕਾਇਮ ਕੀਤੀ ਜਾਵੇ, ਫੇਰ ਤਾਂ ਏਥੇ research ਦਾ ਕੰਮ ਹੋਰ ਵੀ ਵਧ ਜਾਵੇਗਾ। ਲੋਕਾਂ ਨੂੰ ਪਤਾ ਲਗ ਜਾਵੇਗਾ ਕਿ ਫਸਲਾਂ ਦੀਆਂ ਬੀਮਾਰੀਆਂ ਕੀ ਹੁੰਦੀਆਂ ਹਨ ਅਤੇ ਉਨ੍ਹਾਂ ਲਈ ਕੀ ਦਵਾਈਆਂ ਵਰਤ ਕੇ ਇਨ੍ਹਾਂ ਦਾ ਇਲਾਜ ਕੀਤਾ ਜਾਵੇ ਤਾਕਿ ਸਾਡੀ production ਵਿਚ ਵਾਧਾ ਹੋਵੇ। ਕਿਥੇ ਸਾਡੀ ਇਹ ਹਾਲਤ ਸੀ ਕਿ ਜ਼ਿਮੀਂਦਾਰ ਆਪਣਾ ਸਾਰਾ ਖਰਚ ਕਰਕੇ ਵੀ ਸਾਲ ਦੇ ਆਪਣੇ ਖਾਣ ਵਾਸਤੇ ਦਾਣੇ ਵੀ ਨਹੀਂ ਸੀ ਪੈਦਾ ਕਰ ਸਕਦਾ। ਅਜ ਕਿਸਾਨ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਦੇਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਭਾਉ ਤੇ control ਕਰਨ ਵਾਸਤੇ Price Support Scheme ਹੈ, ਫੇਰ State Trading ਦੀ ਵੀ scheme ਹੈ, ਇਸ ਤੋਂ ਇਲਾਵਾ Crop Insurance Scheme ਹੈ ਤਾਂ ਜੋ ਕਿਸਾਨ ਨੂੰ ਉਸ ਦੀ ਕੀਤੀ ਹੋਈ ਮੇਹਨਤ ਦਾ ਪੂਰਾ ਪੂਰਾ ਇਵਜ਼ਾਨਾ ਮਿਲੇ। ਮੈਨੂੰ ਇਕ ਗੱਲ ਯਾਦ ਹੈ ਕਿ ਜਦੋਂ ਕਿਸਾਨ ਸਾਰੀ ਮੇਹਨਤ ਕਰਨ ਤੋਂ ਬਾਅਦ ਆਪਣਾ ਅਨਾਜ ਲੈ ਕੇ ਮੰਡੀ ਵਿਚ ਜਾਂਦਾ ਸੀ ਤਾਂ ਉਨ੍ਹਾਂ ਦਿਨਾਂ ਵਿਚ ਉਸ ਦੀ ਫਸਲ ਦਾ ਭਾ ਪਹਿਲਾਂ ਨਾਲੋਂ ਅੱਧਾ ਰਹਿ ਜਾਂਦਾ ਸੀ। ਜ਼ਿਮੀਂਦਾਰ ਕੋਲ ਸਰਮਾਇਆ ਕੁਝ ਨਹੀਂ ਸੀ ਹੁੰਦਾ। ਉਸ ਲਈ ਲਾਜ਼ਮੀ ਹੁੰਦਾ ਸੀ ਕਿ ਉਹ ਆਪਣੀ ਸਾਰੀ ਦੀ ਸਾਰੀ ਫਸਲ ਮੰਡੀ ਵਿਚ ਲੈ ਜਾਵੇ, ਅੱਜ ਉਸ ਦੀ ਕਿਸਮਤ ਹੀ ਬਦਲ ਗਈ ਹੈ। ਅਜ State Trading ਹੁੰਦੀ ਹੈ। Prices ਤੇ ਪੂਰਾ ਪੂਰਾ Control ਕੀਤਾ ਜਾਂਦਾ ਹੈ। ਜਿਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਸਰਕਾਰ ਨੂੰ State Trading ਦੀ Scheme ਨੂੰ ਖਤਮ

ਨਹੀਂ ਕਰਨਾ ਚਾਹੀਦਾ ਅਤੇ ਹੋਰ ਇਸ ਤਰ੍ਹਾਂ ਦੀਆਂ ਜੋ prices ਨੂੰ check ਕਰਨ ਦੀਆਂ schemes ਹਨ ਉਨ੍ਹਾਂ ਨੂੰ ਜਾਰੀ ਰਹਿਣ ਦੇਣਾ ਚਾਹੀਦਾ ਹੈ। ਇਸ ਚੀਜ਼ ਨੂੰ ਵੀ ਧਿਆਨ ਵਿਚ ਰਖਣਾ ਚਾਹੀਦਾ ਹੈ ਕਿ ਕਾਸ਼ਤਕਾਰ ਦੀ ਮੇਹਨਤ ਅਤੇ ਉਸ ਦੀ ਮਜ਼ਦੂਰੀ ਲਾ ਕੇ ਉਸ ਨੂੰ ਕੁਝ ਬਚਦਾ ਵੀ ਹੈ ਜਾਂ ਨਹੀਂ। ਜੇ ਗੰਨਾ ਜਾਂ ਹੋਰ ਕੋਈ ਫਸਲ ਵਿਚੋਂ ਉਸ ਨੂੰ ਮੇਹਨਤ ਕਰਨ ਤੋਂ ਬਾਅਦ ਖਾਣ ਪੀਣ ਵਾਸਤੇ ਕੁਝ ਵੀ ਨਾ ਬਚੇ ਤਾਂ ਫਿਰ ਜ਼ਿਮੀਂਦਾਰ ਨੂੰ ਉਸ ਆਪਣੇ ਕੰਮ ਵਿਚ incentive ਕੀ ਰਹਿ ਸਕਦਾ ਹੈ। ਇਹ ਅਜ ਅਮਰ ਵਾਕਿਆ ਹੈ ਕਿ ਕਾਸ਼ਤਕਾਰ ਦਾ ਜਿਥੇ ਮੇਹਨਤੀਆ ਚਾਰ ਆਨੇ ਜਾਂ ਛੇ ਆਨੇ ਵਿਚ ਕੰਮ ਤੇ ਚਲਿਆ ਜਾਂਦਾ ਹੈ, ਉਥੇ ਦੂਸਰੇ ਪਾਸੇ ਇਕ ਮਜ਼ਦੂਰ ਹੈ ਜਿਸ ਨੂੰ ਢਾਈ ਰੁਪਏ ਦਿਹਾੜੀ ਦੇ ਦਿਤੇ ਜਾਂਦੇ ਹਨ। ਜੇਕਰ ਉਹ ਹੋਰ skilled ਹੈ ਤਾਂ ਉਸ ਨੂੰ 5 ਜਾਂ 6 ਰੁਪਏ ਦਿਹਾੜੀ ਮਿਲ ਸਕਦੀ ਹੈ। ਇਸੇ ਤਰ੍ਹਾਂ ਹੀ ਏਥੇ State Trading ਕੀਤੀ ਗਈ ਹੈ। ਤਾਂ ਜੋ producer ਨੂੰ ਕਮ ਅਜ਼ ਕਮ ਉਸ ਦਾ ਲੱਗਾ ਹੋਇਆ ਮੁਲ ਜ਼ਰੂਰ ਮਿਲੇ। State Trading Scheme ਪੰਜਾਬ ਸਰਕਾਰ ਨੇ ਕਿਸੇ profit ਵਾਸਤੇ ਨਹੀਂ ਕੀਤੀ ਬਲਕਿ ਇਹ ਇਸ ਲਈ ਕੀਤੀ ਹੈ ਕਿ ਪੰਜਾਬ ਸਰਕਾਰ ਜਿਥੇ producer ਨੂੰ ਮੁਨਾਸਬ ਦਾਮ ਦੇਣ ਵਾਸਤੇ ਕਹਿੰਦੀ ਹੈ ਉਥੇ ਉਹ ਇਹ ਵੀ ਕਹਿੰਦੇ ਹਨ ਕਿ ਅਸੀਂ consumer ਦੇ ਵੀ ਰਾਖੇ ਹਾਂ।

ਜਦੋਂ ਜਨਵਰੀ ਜਾਂ ਦਸੰਬਰ ਦਾ ਮਹੀਨਾ ਆਉਂਦਾ ਸੀ ਤਾਂ ਵੇਚਣ ਵਾਲਾ ਜਿਹੜਾ ਭਾ ਮਰਜ਼ੀ ਲਾ ਲੈਂਦਾ ਸੀ। ਖਰੀਦਣ ਲਗਿਆਂ ਵੀ ਉਹ ਆਪਣੀ ਮਰਜ਼ੀ ਦਾ ਭਾ ਲਾਉਂਦਾ ਸੀ ਔਰ ਵੇਚਣ ਲਗਿਆਂ ਵੀ ਆਪਣੀ ਮਰਜ਼ੀ ਕਰਦਾ ਸੀ। ਪਿੰਡਾਂ ਦੇ ਵਿਚ ਇਹ ਹਾਲਤ ਸੀ ਕਿ ਲੋਕ ਮਣ ਦੇ ਕੇ ਉਸ ਦੇ ਬਦਲੇ ਡੇਢ ਮਣ ਲੈਂਦੇ ਸੀ ਜਾਂ ਮਕੀ ਦੇ ਕੇ ਕਣਕ ਲੈਂਦੇ ਸੀ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਲੋਕਾਂ ਨੂੰ ਬਹੁਤ ਤਕਲੀਫ ਹੁੰਦੀ ਸੀ ਮਗਰ ਅਜ ਜਿਥੇ ਕਣਕ ਨਹੀਂ ਮਿਲਦੀ ਉਥੇ ਸਸਤੇ ਅਨਾਜ ਦੇ ਡਿਪੂ ਖੋਲ੍ਹੇ ਜਾਂਦੇ ਹਨ ਔਰ ਜਿਥੇ ਲੋਕਾਂ ਨੂੰ ਬੀਜ ਦੀ ਲੋੜ ਹੁੰਦੀ ਹੈ ਉਥੇ subsidize ਕਰਕੇ ਬੀਜ ਦਿਤੇ ਜਾਂਦੇ ਹਨ। ਇਸ ਤੋਂ ਇਲਾਵਾ ਜੇ ਕਿਤੇ ਹੜ੍ਹ ਆ ਜਾਣ ਤਾਂ ਸਰਕਾਰ ਵਲੋਂ ਜਿਸ ਤਰ੍ਹਾਂ ਦਾ ਹਮਦਰਦੀ ਦਾ ਸਲੂਕ ਕੀਤਾ ਜਾਂਦਾ ਹੈ ਉਹ ਸਾਰੇ ਹੀ ਜਾਣਦੇ ਹਨ। ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਵਿਚ ਹੜ੍ਹ ਪਹਿਲਾਂ ਵੀ ਆਉਂਦੇ ਰਹਿੰਦੇ ਸਨ ਮਗਰ ਉਦੋਂ ਦੀ ਗੌਰਮੈਂਟ ਕਦੀ ਲੋਕਾਂ ਨੂੰ ਨਹੀਂ ਸੀ ਪੁਛਦੀ ਕਿ ਦਸੋ ਤੁਹਾਨੂੰ ਕੀ ਕੀ ਤਕਲੀਫਾਂ ਹਨ ਔਰ ਤੁਹਾਨੂੰ ਕਿਸ ਕਿਸਮ ਦੀ ਇਮਦਾਦ ਚਾਹੀਦੀ ਹੈ। ਜੇ ਉਸ ਜ਼ਮਾਨੇ ਦਾ ਅਜ ਦੇ ਹਾਲਾਤ ਦੇ ਨਾਲ ਮੁਕਾਬਲਾ ਕਰੀਏ ਤਾਂ ਪਤਾ ਲਗਦਾ ਹੈ ਕਿ ਹੁਣ ਦੀ ਸਰਕਾਰ ਲੋਕਾਂ ਦੇ ਨਾਲ ਕਿਤਨੀ ਕੁ ਹਮਦਰਦੀ ਰਖਦੀ ਹੈ। ਸਪੀਕਰ ਸਾਹਿਬ, ਮੈਨੂੰ ਯਾਦ ਹੈ ਇਸ ਸਾਲ ਤੋਂ ਪਹਿਲਾਂ ਹਕੂਮਤ ਵੱਲੋਂ ਸੈਲਾਬ—ਜ਼ਦਾ ਇਲਾਕਿਆਂ ਦੇ ਲੋਕਾਂ ਨੂੰ relief ਦੇਣ ਲਈ fixed amounts earmark ਕਰ ਦਿੱਤੇ ਜਾਂਦੇ ਸਨ। ਜੇ ਕਿਤੇ ਵਧ ਪੈਸੇ ਦੀ ਲੋੜ ਹੁੰਦੀ ਸੀ ਤਾਂ ਡਿਪਟੀ ਕਮਿਸ਼ਨਰਾਂ ਲਈ ਮੁਸ਼ਕਿਲ ਹੋ ਜਾਂਦੀ ਸੀ ਕਿਉਂਕਿ ਉਨ੍ਹਾਂ ਦੇ ਕੋਲ ਪੈਸੇ ਨਹੀਂ ਸੀ ਹੁੰਦੇ, ਲੇਕਿਨ 1960 ਦੇ ਵਿਚ ਸਾਡੀ ਗੌਰਮੈਂਟ ਨੇ ਡਿਪਟੀ ਕਮਿਸ਼ਨਰਾਂ ਨੂੰ ਇਹ ਖੁਲ੍ਹੀ ਛੁਟੀ ਦੇ ਦਿੱਤੀ ਹੈ ਕਿ relief ਲਈ ਜਿਤਨੇ ਰੁਪਏ ਦੀ ਲੋੜ ਹੈ ਗੌਰਮੈਂਟ ਨੂੰ ਲਿਖੋ ਉਤਨਾ ਹੀ ਦੇ ਦਿੱਤਾ ਜਾਵੇਗਾ ਇਸ ਕਰਕੇ ਇਸ ਐਡਰੈਸ ਵਿਚ ਗਵਰਨਰ ਸਾਹਿਬ ਨੇ floods ਦੇ ਬਾਰੇ ਜੋ ਜ਼ਿਕਰ ਕੀਤਾ ਹੈ ਉਹ ਬਿਲਕੁਲ ਠੀਕ ਹੈ। ਇਸ ਤੋਂ ਬਿਨਾਂ

[ਸਰਦਾਰ ਅਜਮੇਰ ਸਿੰਘ]
ਜਿਹੜੀ ਲੋਕਾਂ ਨੂੰ Medical aid ਦਿੱਤੀ ਗਈ ਹੈ ਉਸ ਦੇ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਹੜ੍ਹਾਂ ਦੇ ਦਿਨਾਂ ਵਿਚ ਅਸੀਂ ਵੇਖਦੇ ਰਹੇ ਹਾਂ ਕਿ ਪਿੰਡਾਂ ਦੇ ਵਿਚ ਮੱਛਰ ਬਹੁਤ ਪੈਦਾ ਹੋ ਜਾਂਦਾ ਹੁੰਦਾ ਸੀ ਔਰ ਉਸ ਦੇ ਕਾਰਨ ਮਲੇਰੀਆ ਪੈਦਾ ਹੋ ਜਾਂਦਾ ਹੁੰਦਾ ਸੀ। ਮਗਰ ਹੁਣ ਐਸੀਆਂ ਦਵਾਈਆਂ ਵਗੈਰਾ ਦੇ ਨਾਲ ਇੰਤਜ਼ਾਮ ਕੀਤੇ ਜਾਂਦੇ ਹਨ ਕਿ ਮੱਛਰ ਕਿਤੇ ਵੇਖਣ ਨੂੰ ਵੀ ਨਹੀਂ ਮਿਲ ਸਕਦਾ। ਬਾਕੀ ਜ਼ਿਲ੍ਹਿਆਂ ਦਾ ਤੇ ਮੈਨੂੰ ਪਤਾ ਨਹੀਂ ਮਗਰ ਮੈਨੂੰ ਆਪਣੇ ਜ਼ਿਲ੍ਹੇ ਦਾ ਪਤਾ ਹੈ ਕਿ ਉਥੇ ਹਰ ਦੋ ਮੀਲ ਦੇ ਫਾਸਲੇ ਤੇ ਡੰਗਰਾਂ ਦਾ ਹਸਪਤਾਲ ਔਰ ਹਰ ਪੰਜ ਮੀਲ ਦੇ ਅੰਦਰ ਅੰਦਰ ਲੋਕਾਂ ਦੀਆਂ ਬੀਮਾਰੀਆਂ ਦਾ ਇਲਾਜ ਕਰਨ ਲਈ ਡਿਸਪੈਂਸਰੀਆਂ ਖੋਲ੍ਹੀਆਂ ਹੋਈਆਂ ਹਨ, ਚਾਹੇ ਉਹ ਆਯੁਰਵੇਦਕ ਹਨ, ਯੂਨਾਨੀ ਹਨ ਜਾਂ allopathic ਹਨ। ਸਪੀਕਰ ਸਾਹਿਬ, ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਸਿਰਫ ਇਤਨੀ ਹੀ ਅਰਜ਼ ਕਰਦਾ ਹਾਂ ਕਿ medical side ਵਲ ਜੋ ਕੁਝ ਕੀਤਾ ਗਿਆ ਹੈ ਉਹ ਬਹੁਤ ਸ਼ਲਾਘਾਯੋਗ ਹੈ।

ਇਸ ਤੋਂ ਇਲਾਵਾ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿੱਥੇ ਹੋਰ ਵਜ਼ੀਰ ਸਾਹਿਬਾਨ ਨੇ ਛਾਲਾਂ ਮਾਰੀਆਂ ਹਨ ਉਥੇ ਸਾਡੇ ਚੌਧਰੀ ਸਾਹਿਬ ਵੀ ਕਿਸੇ ਨਾਲੋਂ ਪਿੱਛੇ ਨਹੀਂ ਰਹੇ। ਇਸ ਸਾਲ ਉਨ੍ਹਾਂ ਨੇ 400 ਮੀਲ ਲੰਮੀਆਂ ਸੜਕਾਂ ਬਣਵਾਈਆਂ ਹਨ। ਲੋਕ ਸੜਕਾਂ ਦੀ ਜ਼ਰੂਰਤ ਵੀ ਬਹੁਤ ਮਹਿਸੂਸ ਕਰਦੇ ਹਨ। ਉਹ ਕਹਿੰਦੇ ਹਨ ਕਿ ਸਾਨੂੰ ਬਾਕੀ ਦੀਆਂ ਸਹੂਲਤਾਂ ਬਾਅਦ ਵਿਚ ਦੇ ਦੇਣਾ ਮਗਰ ਪਹਿਲਾਂ ਸਾਨੂੰ ਸੜਕ ਦੇ ਦਿਉ। ਸਾਡੀ ਸਰਕਾਰ ਵੱਲੋਂ ਉਨ੍ਹਾਂ ਦੀ ਇਸ ਖਾਹਿਸ਼ ਨੂੰ ਪੂਰਾ ਕਰਨ ਦਾ ਜਤਨ ਵੀ ਕੀਤਾ ਗਿਆ ਹੈ। ਜਿੱਥੋਂ ਤਕ language ਦਾ ਤਅੱਲੁਕ ਹੈ ਇਹ ਬੜਾ ticklish question ਰਿਹਾ ਹੈ। ਇਸ ਦੇ ਮੁਤੱਲਿਕ ਕਾਫੀ ਝਗੜਾ ਚਲਦਾ ਰਿਹਾ ਹੈ। ਇਸ ਦੇ ਹੱਲ ਦੇ ਬਾਰੇ ਜੇ ਕੋਈ ਇਹ ਕਹੇ that it should be to every body's satisfaction, then it is impossible. ਮਗਰ ਇਸ ਚੀਜ਼ ਦਾ ਹੱਲ ਲਭਣ ਦੇ ਵਾਸਤੇ ਸਾਡੀ ਗੌਰਮੈਂਟ ਵੱਲੋਂ ਬਹੁਤ serious ਜਤਨ ਕੀਤੇ ਗਏ ਹਨ। ਉਸ ਦੇ ਵਾਸਤੇ ਇਕ 26 ਮੈਂਬਰਾਂ ਦੀ ਕਮੇਟੀ ਵੀ ਬਣਾਈ ਗਈ ਸੀ। ਇਹ ਗੱਲ ਵਖਰੀ ਹੈ ਕਿ ਉਹ ਕਿਸੇ ਨਤੀਜੇ ਤੇ ਨਹੀਂ ਪਹੁੰਚ ਸਕੀ। ਇਸ ਤੋਂ ਇਲਾਵਾ, ਸਾਡੀ ਗੌਰਮੈਂਟ ਨੇ ਪਹਿਲੇ ordinance ਰਾਹੀਂ ਔਰ ਬਾਅਦ ਵਿਚ ਐਕਟ ਰਾਹੀਂ ਇਹ ਚੀਜ਼ ਕੀਤੀ ਹੈ ਕਿ ਹਿੰਦੀ ਰਿਜਨ ਦੇ ਵਿਚ ਹਿੰਦੀ ਪਰਧਾਨ ਹੋਵੇਗੀ ਔਰ ਪੰਜਾਬੀ ਰਿਜਨ ਦੇ ਵਿਚ ਪੰਜਾਬੀ ਪਰਧਾਨ ਹੋਵੇਗੀ। ਇਸ ਦਾ ਮਤਲਬ ਇਹ ਨਹੀਂ ਸਮਝਿਆ ਜਾਣਾ ਚਾਹੀਦਾ ਕਿ ਹਿੰਦੀ ਰਿਜਨ ਵਿਚੋਂ ਪੰਜਾਬੀ ਦਾ ਬਾਈਕਾਟ ਕਰ ਦਿੱਤਾ ਗਿਆ ਹੈ ਜਾਂ ਪੰਜਾਬੀ ਰਿਜਨ ਵਿੱਚੋਂ ਹਿੰਦੀ ਦਾ ਬਾਈਕਾਟ ਕਰ ਦਿੱਤਾ ਗਿਆ ਹੈ।

**Khan Abdul Ghuffar Khan** : What about Urdu, Sir?

**ਸਰਦਾਰ ਅਜਮੇਰ ਸਿੰਘ** : ਖਾਨ ਸਾਹਿਬ, ਜੇਕਰ ਮੇਰਾ ਵਸ ਚਲੇ ਤਾਂ ਮੈਂ ਪਤਾ ਨਹੀਂ ਕੀ ਆਖਾਂ। ਮੈਂ ਤਾਂ ਕਹਿੰਦਾ ਹਾਂ ਕਿ ਸਾਡੀ ਜ਼ਿੰਦਗੀ ਵਿਚ ਉਰਦੂ ਹੀ ਚਲੇ ਲੇਕਿਨ ਇਹ ਸਾਡੀ wishful thinking ਹੈ। ਸਾਨੂੰ ਤਾਂ ਅਵਾਮ ਦੀ ਖਾਹਿਸ਼ ਦੇ ਮਗਰ ਚਲਣਾ ਪੈਂਦਾ ਹੈ। ਸਪੀਕਰ ਸਾਹਿਬ, ਰਿਜਨਲ ਫਾਰਮੂਲੇ ਦੀਆਂ ਕਲਾਜ਼ਾਂ ਮੇਰੇ ਕੋਲ ਮੌਜੂਦ ਹਨ। ਮੈਂ ਉਹ ਪੜ੍ਹੀਆਂ ਹਨ। ਔਰ ਉਨ੍ਹਾਂ ਤੇ ਉਤੇ ਅਮਲ ਹੋ ਚੁੱਕਾ ਹੈ।

ਜਿਹੜੇ Bill ਰਿਜਨਲ ਕਮੇਟੀਆਂ ਦੇ subjects ਦੇ ਮੁਤੱਲਿਕ ਹੁੰਦੇ ਹਨ ਉਹ ਸਾਰੇ ਰਿਜਨਲ ਕਮੇਟੀਆਂ ਨੂੰ refer ਕੀਤੇ ਜਾਂਦੇ ਰਹੇ ਹਨ ਔਰ ਉਹ ਉਸੇ ਤਰ੍ਹਾਂ ਹੀ ਪਾਸ ਹੁੰਦੇ ਰਹੇ ਹਨ ਜਿਸ ਤਰ੍ਹਾਂ ਰਿਜਨਲ ਕਮੇਟੀਆਂ ਉਨ੍ਹਾਂ ਨੂੰ ਪਾਸ ਕਰਕੇ ਅਸੈਂਬਲੀ ਨੂੰ ਭੇਜਦੀਆਂ ਰਹੀਆਂ ਹਨ। ਇਸ ਗੱਲ ਤੇ ਮੈਂ ਆਪ ਨੂੰ ਵੀ ਵਧਾਈ ਦਿੰਦਾ ਹਾਂ ਕਿਉਂਕਿ ਆਪ ਨੇ ਉਨ੍ਹਾਂ ਬਿਲਾਂ ਨੂੰ ਉਸੇ ਸ਼ਕਲ ਵਿਚ ਹੀ ਅਸੈਂਬਲੀ ਦੇ ਵਿਚ ਪਾਸ ਕਰਵਾਇਆ ਜਿਸ ਸ਼ਕਲ ਵਿਚ ਰਿਜਨਲ ਕਮੇਟੀਆਂ ਨੇ ਉਨ੍ਹਾਂ ਨੂੰ ਪਾਸ ਕਰਕੇ ਭੇਜਿਆ। ਸੋ ਜਿਥੋਂ ਤਕ ਉਨ੍ਹਾਂ ਦੀ legislative side ਦਾ ਤਅੱਲੁਕ ਹੈ ਉਸ ਲਿਹਾਜ਼ ਨਾਲ ਰਿਜਨਲ ਫਾਰਮੂਲਾ ਅਜ ਤੋਂ ਦੋ ਤਿੰਨ ਸਾਲ ਪਹਿਲਾਂ ਚੰਗੀ ਤਰ੍ਹਾਂ ਨਾਲ ਲਾਗੂ ਹੋਇਆ ਹੈ। Language ਦੇ ਬਾਰੇ formula ਵਿਚ ਲਿਖਿਆ ਹੋਇਆ ਸੀ Sachar formula will continue as long as there is no new settlement। ਉਸ ਦੇ ਮੁਤੱਲਿਕ ਜ਼ੋਰ ਲਾਇਆ ਗਿਆ ਹੈ ਔਰ ਉਹ ਲਾਗੂ ਕੀਤਾ ਗਿਆ ਹੈ। ਗੌਰਮੈਂਟ ਦੀ ਤਰਫੋਂ ਇਹ ਇਕ ਫੈਸਲਾ ਹੈ ਜਿਸ ਦੇ ਮੁਤੱਲਿਕ ਥੋੜ੍ਹੀ ਬਹੁਤ ਇਖਤਲਾਫ ਰਾਏ ਹੈ ਔਰ ਮੈਂ ਸਮਝਦਾ ਹਾਂ ਕਿ ਉਹ ਹਟ ਨਹੀਂ ਸਕਦੀ। ਸਪੀਕਰ ਸਾਹਿਬ, ਸਾਡੇ ਸੂਬੇ ਦੇ ਵਿਚ ਹਿੰਦੀ ਅਤੇ ਪੰਜਾਬੀ ਦੋਹਾਂ ਦੀ ਤਰੱਕੀ ਦੇ ਬਰਾਬਰ ਬਰਾਬਰ ਜਤਨ ਕੀਤੇ ਜਾ ਰਹੇ ਹਨ। ਜਿੱਥੇ ਕੁਰੁਕਸ਼ੇਤਰ ਦੇ ਵਿਚ ਸੰਸਕ੍ਰਿਤ ਅਤੇ ਹਿੰਦੀ ਦੀ ਯੂਨੀਵਰਸਟੀ ਬਣਾਈ ਗਈ ਹੈ ਉਸ ਦੇ ਨਾਲ ਹੀ ਪੰਜਾਬੀ ਰਿਜਨ ਦੇ ਵਿਚ ਪੰਜਾਬੀ ਦੀ ਤਰੱਕੀ ਦੇ ਵਾਸਤੇ ਇਕ ਪੰਜਾਬੀ ਯੂਨੀਵਰਸਟੀ ਬਣਾਈ ਜਾ ਰਹੀ ਹੈ ਤਾਕਿ ਪੰਜਾਬੀ ਜ਼ਬਾਨ ਵੀ ਪੂਰੀ ਤਰ੍ਹਾਂ ਵਧੇ ਫੁਲੇ ਇਸ ਕਰਕੇ ਮੈਂ ਸਮਝਦਾ ਹਾਂ ਕਿ ਅਜ ਕੋਈ ਆਦਮੀ ਇਹ ਗਲ ਨਹੀਂ ਕਹਿ ਸਕਦਾ ਕਿ ਕਿਸੇ ਜ਼ਬਾਨ ਦੇ ਨਾਲ ਸੌਤੀਲੀ ਮਾਂ ਵਾਲਾ ਸਲੂਕ ਕੀਤਾ ਜਾ ਰਿਹਾ ਹੈ।

ਹੁਣ ਮੈਂ sports ਦੀ side ਵਲ ਆਉਂਦਾ ਹਾਂ। ਇਸ ਨੂੰ ਮੈਂ ਛੋਟੀ ਚੀਜ਼ ਨਹੀਂ ਸਮਝਦਾ। ਖੇਡਾਂ ਦਾ ਜ਼ਿਕਰ ਕਰਦਿਆਂ ਹੋਇਆਂ ਸਾਡੇ ਗਵਰਨਰ ਸਾਹਿਬ ਨੇ ਆਪਣੇ Address ਵਿਚ ਕਿਹਾ ਸੀ ਕਿ ਪੰਜਾਬੀ ਜਵਾਨ ਜਿਹੜਾ ਹੈ ਉਹ international importance ਰਖਦਾ ਹੈ। ਮੈਂ ਇਸ ਚੀਜ਼ ਨੂੰ ਥੋੜ੍ਹਾ ਜਿਹਾ ਹੋਰ ਵੀ stress ਕਰਨਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਕ ਲਿਖਾਰੀ ਨੇ ਕਿਹਾ ਹੈ ਕਿ ਕਿਸੇ ਕੌਮ ਦੀ ਜੋ ਵਡਿਆਈ ਹੋਇਆ ਕਰਦੀ ਹੈ ਤਾਂ ਉਹ ਹਮੇਸ਼ਾ first rate ਆਦਮੀਆਂ ਤੋਂ ਹੋਇਆ ਕਰਦੀ ਹੈ। ਇਸ ਕਰਕੇ ਜੇ ਕੋਈ ਲਿਖਾਰੀ ਹੈ ਤਾਂ ਉਹ first rate ਹੋਵੇ ਔਰ ਜੇ ਕੋਈ ਖਿਲਾੜੀ ਹੈ ਤਾਂ ਉਹ ਵੀ first rate ਹੋਵੇ। ਅਜ ਹਿੰਦੁਸਤਾਨ ਵਿਚ ਬੋਸ ਔਰ ਰਾਮਨ ਨੂੰ ਯਾਦ ਕਰਦੇ ਹਨ ਕਿਉਂਕਿ ਉਹ international fame ਦੇ scientists ਹਨ। ਸਪੀਕਰ ਸਾਹਿਬ, ਜੇ ਪਹਿਲਵਾਨ ਹੋਣ ਤਾਂ ਗਾਮੇ ਵਰਗੇ ਹੋਣ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਜੇ ਕਿਸੇ ਕੌਮ ਦਾ ਨਾਮ ਮਸ਼ਹੂਰ ਹੁੰਦਾ ਹੈ ਤਾਂ ਉਹ first rate ਆਦਮੀਆਂ ਤੋਂ ਹੁੰਦਾ ਹੈ। ਸਾਡੇ ਪੰਜਾਬੀ ਜਿਹੜੇ ਹਨ they are known for sports. ਉਹ athletics ਔਰ ਹਾਕੀ ਦੇ ਵਿਚ ਦੁਨੀਆਂ ਦੇ ਵਿਚ ਮਸ਼ਹੂਰ ਹਨ। ਇਸ ਸਬੰਧ ਵਿਚ ਹੋਰ training ਦੇਣ ਦੇ ਯਤਨ ਕੀਤੇ ਜਾ ਰਹੇ ਹਨ। ਅਸੀਂ ਜ਼ਿਆਦਾ training ਕਾਲਿਜ ਅਤੇ ਸਕੂਲ ਖੋਲ੍ਹਣੇ ਸਨ, ਜਿਹੜੇ overdue ਸਨ। ਇਸ ਵਲ ਜ਼ਿਆਦਾ ਤਵੱਜੋ for one reason or the

5 p. m.

other ਨਹੀਂ ਸੀ ਹ ਸਕੀ। ਅਗਰ ਹਾਕੀ ਵਿਚ ਸਾਡੀ ਟੀਮ ਐਤਕੀ ਨਹੀਂ ਜਿਤ ਸਕੀ ਤਾਂ ਇਸ ਵਿਚ ਕੋਈ ਸਿਖਲਾਈ ਵਿਚ ਕਮੀ ਸੀ। ਮੈਂ ਅਰਜ਼ ਕਰਾਂਗਾ ਕਿ ਜਿਹੜੀ ਹਾਕੀ ਹੈ, it is known that it is almost

[ਸਰਦਾਰ ਅਜਮੇਰ ਸਿੰਘ]

a Punjabis' game. ਅਗਰ ਤੁਸੀਂ ਟੀਮ ਦੀ ਫੋਟੋ ਵੇਖੋ ਤਾਂ ਵਾਕਈ ਇਸ ਵਿਚ ਸਾਡਾ big share ਹੈ । ਮੈਂ ਸਮਝਦਾ ਹਾਂ ਇਸ ਗਲ ਵੱਲ ਤਵੱਜੋ ਦਿਤੀ ਗਈ ਹੈ, ਹੋਰ ਦਿਤੀ ਜਾਵੇ ਤਾਂ ਚੰਗਾ ਹੈ । ਅਜ ਸਾਡੇ ਪਾਸ ਸਰਦਾਰ ਮਿਲਖਾ ਸਿੰਘ ਦੀ ਮਿਸਾਲ ਮੌਜੂਦ ਹੈ । ਉਸ ਸਜਨ ਦੇ ਦਿਲ ਵਿਚ aspiration ਹੈ ਕਿ ਮੈਂ ਹਿੰਦੁਸਤਾਨ ਦਾ ਨਾਉਂ ਹੀ ਨਹੀਂ ਪੈਦਾ ਕਰਨਾ ਬਲਕਿ ਦੁਨੀਆਂ ਵਿਚ ਪਹਿਲੇ ਨੰਬਰ ਤੇ ਰਹਿਣਾ ਹੈ । He was a bit disappointed. ਉਸ ਨੇ ਬੜੀ ਕੋਸ਼ਿਸ਼ ਕੀਤੀ ਹੈ । ਜਿਥੇ ਗਵਰਨਰ ਸਾਹਿਬ ਨੇ ਬਾਕੀ ਹੋਰ ਸਾਰੀਆਂ ਚੀਜ਼ਾਂ ਦਾ ਜ਼ਿਕਰ ਕੀਤਾ ਹੈ ਓਥੇ ਇਸ ਚੀਜ਼ ਵਲ ਵੀ ਤਵੱਜੋ ਦਿਲਾਈ ਹੈ । ਮੈਂ ਸਮਝਦਾ ਹਾਂ ਉਨ੍ਹਾਂ ਨੇ ਬਹੁਤ ਅੱਛੀ ਗੱਲ ਕਹੀ ਹੈ ।

**ਚੌਧਰੀ ਇੰਦਰ ਸਿੰਘ** : time ਬਹੁਤ ਹੋ ਗਿਆ ਹੈ ।

**ਸਰਦਾਰ ਅਜਮੇਰ ਸਿੰਘ** : Time ਤਾਂ ਕੋਈ ਬਹੁਤਾ ਨਹੀਂ ਹੋਇਆ । ਮੈਂ ਅਰਜ਼ ਕਰਾਂਗਾ ਕਿ ਇਹ ਪੰਜਾਬ ਦੀ ਤਸਵੀਰ ਸੁਹਣੀ ਘੜੀ ਗਈ ਹੈ । ਇਹ ਇਕ ਅਛੇ ਮਸੱਵਰ ਦੀ ਖਿਚੀ ਹੋਈ ਯਾ ਬਣਾਈ ਹੋਈ ਤਸਵੀਰ ਹੈ । ਮੈਨੂੰ ਪਤਾ ਹੈ ਕਿ ਮੇਰੇ ਦੋਸਤ ਆਖਣਗੇ ਕਿ ਇਸ ਤਸਵੀਰ ਵਿਚ ਐਥੇ ਚਿੱਬ ਹੈ, ਏਥੇ ਨੀਵੀਂ ਹੈ, ਏਥੋਂ ਉਚੀ ਹੈ । ਉਹ ਇਹ ਕਹਿਣ ਵਿਚ ਹਕ ਬਜਾਨਬ ਹਨ ਉਹ ਜੀ ਸਦਕੇ ਕਹਿਣ । ਮਗਰ ਉਹ ਇਸ ਨਜ਼ਰੀਏ ਨਾਲ ਆਖਣ ਕਿ ਇਸ ਚਿਬ ਨੂੰ ਦੂਰ ਕਰਨ ਨਾਲ ਇਸ ਦੀ ਖੂਬਸੂਰਤੀ ਪੂਰੀ ਹੋਣੀ ਚਾਹੀਦੀ ਹੈ । ਕੋਈ ਬਦਨੁਮਾ ਚੀਜ਼ ਹੈ, ਕੋਈ ਕਮੀ ਹੈ ਉਹ ਦੂਰ ਹੋ ਜਾਣੀ ਚਾਹੀਦੀ ਹੈ ਤਾਕਿ ਮਸੱਵਰ ਦੀ ਖਿਚੀ ਹੋਈ ਤਸਵੀਰ ਤੇ ਜੇ ਕਿਤੇ ਦਾਗ ਹੈ ਉਹ ਦੂਰ ਹੋ ਜਾਵੇ । ਜੇ ਇਹ ਕਿਹਾ ਜਾਵੇ ਤਾਂ ਮੈਂ ਸਮਝਦਾ ਹਾਂ ਠੀਕ ਹੈ । ਇਹ ਠੀਕ ਹੈ ਕਿ ਅਪੋਜ਼ੀਸ਼ਨ ਵਲੋਂ ਨੁਕਤਾਚੀਨੀ ਹੋਣੀ ਚਾਹੀਦੀ ਹੈ, ਉਹ ਹੋਵੇਗੀ । ਜੇ ਉਹ ਇਸ ਨੀਯਤ ਨਾਲ ਆਖਣ ਕਿ ਐਥੋਂ ਉਂਗਲ ਟੁਟੀ ਹੋਈ ਹੈ ਜਾਂ ਲੱਤ ਟੁਟੀ ਹੋਈ ਹੈ ਜਾਂ ਅਖ ਭੱਜੀ ਹੋਈ ਹੈ ਤਾਂ ਇਹ ਠੀਕ ਨਹੀਂ । ਕਾਂਗਰਸ ਦੇ ਰਾਜ ਭਾਗ ਵਿਚ ਪੰਜਾਬ ਦੀ ਸ਼ਕਲ ਬਣੀ ਹੈ, ਇਹ ਲੋਕਾਂ ਦੇ ਸਾਹਮਣੇ ਚੰਗੀ ਸੂਰਤ ਬਣੀ ਹੈ । ਮੈਂ ਸਮਝਦਾ ਹਾਂ ਜੇ ਉਨ੍ਹਾਂ ਦੀ ਨੀਯਤ ਚੰਗੀ ਹੋਵੇਗੀ ਤਾਂ ਠੀਕ ਕਹਿਣਗੇ । They don't mean what they say. ਸਪੀਕਰ ਸਾਹਿਬ, ਮੈਂ ਬੜੇ ਜ਼ੋਰ ਨਾਲ ਅਰਜ਼ ਕਰਾਂਗਾ ਕਿ ਇਸ ਕਾਂਗਰਸ ਗੌਰਮੈਂਟ ਤੇ ਨੁਕਤਾਚੀਨੀ ਜ਼ਰੂਰ ਹੈ ਅਤੇ ਨੁਕਤਾਚੀਨੀ ਕਰਨ ਵਾਲੀਆਂ ਕਈ ਪਾਰਟੀਆਂ ਹਨ । ਸੁਤੰਤਰ ਪਾਰਟੀ, ਜਨ ਸੰਘ, ਸੋਸ਼ਲਿਸਟ ਸਾਹਿਬਾਨ, Scheduled Caste Federation ਅਤੇ ਦੂਜੀਆਂ ਪਾਰਟੀਆਂ । ਸਪੀਕਰ ਸਾਹਿਬ, ਇਹ ਥਾਂ ਥਾਂ ਦੇ ਰੋੜੇ ਅਟਕਾਉਣ ਵਾਲੀ ਬਾਤ ਹੈ । (ਇਕ ਆਵਾਜ਼ : ਅਕਾਲੀ ਵੀ..) ਅਕਾਲੀ ਵੀ ਹਨ, ਜਿਹੜੇ ਆਪਣਾ ਨਜ਼ਰੀਆ ਪੇਸ਼ ਕਰਦੇ ਹਨ । ਇਹ ਠੀਕ ਹੈ ਕਿ ਜਦੋਂ ਰਾਠੀ ਸਾਹਿਬ ਬੋਲਣ ਲਗੇ ਤਾਂ ਉਹ ਕੁਝ ਹੋਰ ਕਹਿਣਗੇ । Their interests clash. They do not think on one line. ਉਨ੍ਹਾਂ ਦਾ ਸਾਨੂੰ ਪਤਾ ਹੈ । ਸਪੀਕਰ ਸਾਹਿਬ, ਦੇਖਣਾ ਤਾਂ ਇਹ ਹੈ ਕਿ ਪੰਜਾਬ ਦੀ ਕਿਸ਼ਤੀ ਨੂੰ ਬਿਹਤਰੀ ਵਲ ਲਿਜਾਣਾ ਹੈ ਅਜ ਪੰਜਾਬ ਦੀ ਉਸਾਰੀ ਹੋ ਰਹੀ ਹੈ ਅਤੇ ਪੰਜਾਬ ਦੀ ਜੋ ਬਾਗ ਡੋਰ ਇਸ ਹਕੂਮਤ ਦੇ ਹਥ ਹੈ, ਉਸ ਨੇ ਕਿਸ ਪਾਸੇ ਵਲ ਲੈ ਜਾਣੀ ਹੈ, ਕਿਸ ਨੂੰ ਉਸ ਦੀ support ਯਾ ਮਦਦ ਯਾ ਰਾਏ ਹਾਸਲ ਹੋਣੀ ਚਾਹੀਦੀ ਹੈ ।

ਚੌਧਰੀ ਬਲਬੀਰ ਸਿੰਘ: ਗੁਰਦੁਆਰਾ ਅਲੈਕਸ਼ਨ ਵਿਚ ਕੀ ਹੋਇਆ ?

ਸਰਦਾਰ ਅਜਮੇਰ ਸਿੰਘ: ਸਪੀਕਰ ਸਾਹਿਬ, ਮੇਰਾ ਖਿਆਲ ਹੈ ਮੇਰੇ ਦੋਸਤ ਨਾਲੋਂ ਮੈਨੂੰ ਬਹੁਤ ਜ਼ਿਆਦਾ ਪਤਾ ਹੈ। ਇਸ ਲਈ ਉਹ ਇਹ ਨਾ ਸਮਝਣ ਕਿ he knows all and nobody knows anything. ਮੈਂ ਨੂੰ ਉਾਂ ਲਈ ਉਹ ਲਫ਼ਜ਼ ਇਸਤੇਮਾਲ ਨਹੀਂ ਕਰਦਾ। ਮੈਂ ਅਰਜ਼ ਕਰਦਾ ਹਾਂ ਕਿ ਇਸ ਕਾਂਗਰਸ ਗੌਰਮੈਂਟ ਦੇ ਕਰਤਵ ਕਿੰਨੇ ਨੁਮਾਇਆਂ ਨੇ ਕਿ ਇਨ੍ਹਾਂ ਦੇ ਅਸੂਲਾਂ ਨੂੰ ਮੁਖ ਰਖਦਿਆਂ ਹੋਇਆਂ ਕਈ ਜਨ ਸੰਘ ਵਲੋਂ ਮੈਂਬਰ ਅਸਤੀਫਾ ਦੇ ਕੇ ਇਸ ਕਾਂਗਰਸ ਵਿਚ ਸ਼ਾਮਲ ਹੋ ਗਏ। Scheduled Caste Federation ਦੇ ਵੀ ਸ਼ਾਮਲ ਹੋ ਗਏ, Independents ਵੀ ਆ ਗਏ, ਕਮਿਊਨਿਸਟ ਸਾਹਿਬਾਨ ਵੀ ਆ ਗਏ ਨੇ। ਮੈਂ ਉਨ੍ਹਾਂ ਨੂੰ ਖੁਸ਼ਆਮਦੇਦ ਕਹਿੰਦਾ ਹਾਂ। ਪੰਡਤ ਸ੍ਰੀ ਰਾਮ ਸ਼ਰਮਾ ਜੋ ਚਾਰ ਸਾਲ ਵਜ਼ੀਰੀ ਕਰ ਗਏ ਉਹ ਵੀ ਆ ਗਏ ਹਨ। ਇਸ ਦਾ ਇਕੋ ਨਤੀਜਾ ਨਿਕਲਦਾ ਹੈ, ਏਹੋ ਨਹੀਂ ਕਿ ਕਾਂਗਰਸ ਦੀ ਨੀਤੀ ਠੀਕ ਹੈ ਬਲਕਿ ਇਹ ਕਿ ਜਿਹੜੀ ਮੌਜੂਦਾ ਕਾਂਗਰਸ ਗੌਰਮੈਂਟ ਹੈ ਉਨ੍ਹਾਂ ਨੂੰ ਵੀ ਇਨ੍ਹਾਂ ਦੇ ਸ਼ਾਮਲ ਹੋਣ ਨਾਲ, ਮੈਂ ਸਮਝਦਾ ਹਾਂ, ਇਸ ਗੱਲ ਦਾ credit ਮਿਲਦਾ ਹੈ। The hon. Members have come to say that this is in the best interests of the State. (ਇਕ ਆਵਾਜ਼ : ਇਹ ਖਿਚੜੀ ਹੈ) ਖਿਚੜੀ ਤਾਂ ਹੈ ਪਰ ਵਿਚ ਕੋਰੜੂ ਵੀ ਨੇ, ਉਹ ਰੜਕ ਜਾਂਦੇ ਨੇ। ਮੈਂ ਆਪ ਦੀ ਸੇਵਾ ਵਿਚ ਅਰਜ਼ ਕਰਦਾ ਹਾਂ ਕਿ ਗਵਰਨਰ ਸਾਹਿਬ ਨੇ ਜੋ ਐਡਰੈਸ ਦਿੱਤਾ ਹੈ ਉਸ ਨੂੰ ਨਾ ਕੋਈ ਪੜ੍ਹਨ, ਨਾ ਸਮਝਣ, ਨਾ ਦੇਖਣ ਤੇ ਨਾ ਸੁਣਨ ਦੀ ਕੋਸ਼ਸ਼ ਕੀਤੀ ਗਈ ਹੈ। Then I would say that it is a question of "eyes or no eyes" or "no ears." ਜੇ ਕੋਈ ਅੰਨ੍ਹਾਂ ਹੋਵੇ ਤੇ ਉਹ ਦੇਖਣਾ ਚਾਹੇ ਤਾਂ ਉਸ ਨੂੰ ਨਹੀਂ ਦਿਸਦਾ। ਸਪੀਕਰ ਸਾਹਿਬ, ਕਿਸੇ ਦਾ ਕੋਈ ਦੋਸ਼ ਨਹੀਂ, ਜੇ ਅੱਖਾਂ ਵਾਲੇ ਹੀ ਨਹੀਂ, ਅੱਖਾਂ ਮੌਜੂਦ ਹੀ ਨਹੀਂ ਤੇ ਕਹਿਣ ਕਿ ਸਾਨੂੰ ਦਿਸਦਾ ਨਹੀਂ ਜੇ ਉਹ ਕਹਿਣ ਕਿ ਜਿਹੜੀ ਚਮਕਦੀ ਰੋਸ਼ਨੀ ਹੈ ਉਹ ਕਿਥੇ ਹੈ ਤਾਂ ਉਨ੍ਹਾਂ ਨੂੰ ਕਿਵੇਂ ਦਿਸੇ। ਇਹ ਤਾਂ ਉਸ ਜਾਨਵਰ ਦੀ ਤਰ੍ਹਾਂ ਹੈ ਜੋ ਇਹ ਕਹਿੰਦਾ ਹੈ that he has never seen that sun shines in the sky. ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੋ ਕੁਛ ਭਾਸ਼ਨ ਵਿਚ ਆਖਿਆ ਗਿਆ ਹੈ ਇਹ ਉਸ ਤੇ ਨੁਕਤਾਚੀਨੀ ਕਰਨਗੇ। ਸਪੀਕਰ ਸਾਹਿਬ, ਮੈਂ ਇਹ ਨਹੀਂ ਕਹਿੰਦਾ ਕਿ ਉਹ ਨੁਕਤਾਚੀਨੀ ਨਾ ਕਰਨ ਤੇ ਕਹਿਣ that the picture is all perfect. ਜਿਸ ਤਰ੍ਹਾਂ ਕਿਹਾ ਗਿਆ ਹੈ "To err is human." So I would say that it is also governmental to err, as it consists of human beings. After all, ਗ਼ਲਤੀਆਂ ਹੋ ਜਾਂਦੀਆਂ ਹਨ। ਇਕੋ ਚੀਜ਼ ਵੇਖਣ ਵਾਲੀ ਹੈ ਕਿ ਆਇਆ ਉਸ ਦੇ ਪਿਛੇ ਉਸ ਪਾਲਿਸੀ ਦੇ ਪਿਛੇ, ਜਿਹੜੀ ਨੀਯਤ ਹੈ, ਉਸ ਦੇ ਮੁਤੱਲਿਕ ਕੋਈ ਦੋ ਰਾਵਾਂ ਹੋ ਸਕਦੀਆਂ ਹਨ ? ਸੋਸ਼ਲਿਸਟ ਨਿਜ਼ਾਮ ਲਿਆਉਣ ਦਾ ਇਸ ਕਾਂਗਰਸ ਦਾ ਨਿਯਮ ਹੈ। ਮੇਰਾ ਖਿਆਲ ਹੈ ਏਸ ਦੇ ਮੁਤਲਿਕ ਆਪੋਜ਼ੀਸ਼ਨ ਦੇ ਕਈ ਸਜਣ ਨੁਕਤਾਚੀਨੀ ਕਰਨਗੇ। ਉਹ ਚਾਹੁੰਦੇ ਵੀ ਹਨ ਕਿ ਇਹ ਚੀਜ਼ ਹੋਵੇ। ਕੋਮਿਊਨਿਸਟ ਸਾਹਿਬਾਨ ਕਹਿਣਗੇ ਕਿ ਇਸ ਵਲ ਹੌਲੀ ਜਾਂਦੇ ਹੋ। ਸੋਸ਼ਲਿਸਟ ਸਾਹਿਬਾਨ ਕਹਿਣਗੇ ਕਿ ਸਾਡੀ ਮਨਸ਼ਾ ਦੇ ਮੁਤਾਬਕ ਨਹੀਂ। ਸੁਤੰਤਰ ਪਾਰਟੀ ਵਾਲੇ ਕਹਿਣਗੇ ਕਿ ਛੇਤੀ ਕਿਉਂ ਜਾਂਦੇ ਹੋ। ਉਪਰਲਿਆਂ ਨੇ ਹੇਠਾਂ ਆਉਣਾ ਹੈ ਤੇ ਹੇਠਲਿਆਂ ਨੇ ਉਪਰ ਜਾਣਾ ਹੈ। ਉਪਰਲਿਆਂ ਨੇ cry ਕਰਨਾ ਹੈ ਕਿ ਸਾਨੂੰ ਹੇਠਾਂ ਕਿਉਂ ਲਿਆਉਂਦੇ ਹੋ ਅਤੇ ਹੇਠਲਿਆਂ ਨੇ ਕਹਿਣਾ ਹੈ ਕਿ ਸਾਨੂੰ ਛੇਤੀ ਉਪਰ ਲਿਆਓ। Let them form various parties.

[ਸਰਦਾਰ ਅਜਮੇਰ ਸਿੰਘ]

ਪੰਜਾਬ ਵਿਚ ਯਾ ਹਿੰਦੁਸਤਾਨ ਵਿਚ ਇਹ ਚੀਜ਼ ਹੈ । ਮਗਰ ਮੈਂ ਸਮਝਦਾ ਹਾਂ ਕਿ ਜੋ ਨੀਤੀ, ਜੋ principles ਕਾਂਗਰਸ ਪਾਰਟੀ ਦੇ ਹਨ ਅਤੇ ਕਾਂਗਰਸ ਹਕੂਮਤ ਦੇ ਜੋ ਕਰਤੱਵ ਹਨ ਉਹ ਸੱਚ ਮੁੱਚ ਲੋਕਾਂ ਦੀ ਭਲਾਈ ਵਿਚ ਜਾਂਦੇ ਹਨ । ਮੈਂ ਸਮਝਦਾ ਹਾਂ ਕਿ ਲੋਕਾਂ ਨੇ ਇਸ ਚੀਜ਼ ਨੂੰ ਠੀਕ ਸਮਝਿਆ । ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਅਰਜ਼ ਕਰ ਚੁਕਾ ਹਾਂ । (*Interruptions by Chaudhari Balbir Singh*)

ਜੇ ਮੈਂ ਇਹ ਸਮਝਾਂ ਕਿ ਮੈਂ ਚੌਧਰੀ ਬਲਬੀਰ ਸਿੰਘ ਨੂੰ convince ਕਰਾ ਦਿਆਂਗਾ ਤਾਂ ਇਹ ਗ਼ਲਤੀ ਹੋਵੇਗੀ ।

ਚੌਧਰੀ ਬਲਬੀਰ ਸਿੰਘ: ਤੁਸੀਂ ਮੈਨੂੰ convince ਨਾ ਕਰਾਉ । ਤੁਸੀਂ ਅਚਾਰੀਆ ਵਿਨੋਬਾ ਭਾਵੇ ਜੀ ਨੂੰ ਹੀ convince ਕਰਾ ਦਿਓ ।

**Mr. Speaker** : Order, please.

ਸਰਦਾਰ ਅਜਮੇਰ ਸਿੰਘ: ਜੇ, ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿ‿ਾ ਸਾਂ ਕਿ ਜੇ ਇਕੱਲੇ ਇਕੱਲੇ ਮਹਿਕਮੇ ਦੇ ਨੁਕਤਾ ਨਿਗਾਹ ਨਾਲ ਵੇਖੀਏ ਤਾਂ ਵੀ ਇਹ ਗੱਲ ਤੁਰਦੀ ਹੈ ਕਿ ਹਰ ਮਹਿਕਮੇ ਨੇ ਹਰ ਸ਼ੋਬੇ ਵਿਚ ਤਰੱਕੀ ਕੀਤੀ ਹੈ । ਜੇ ਨਜ਼ਰ ਨਾਲ ਦੇਖੀਏ ਕਿ ਪੰਜਾਬ ਦਾ ਵਾਯੂ ਮੰਡਲ ਠੀਕ ਕਰਨ ਵਾਸਤੇ ਠੀਕ ਕੰਮ ਕੀਤਾ ਗਿਆ ਹੈ ਕਿ ਨਹੀਂ ਤਾਂ ਵੀ ਮੈਂ ਇਹ ਕਹਿ ਸਕਦਾ ਹਾਂ ਕਿ ਇਸ ਪਾਸੇ ਵੀ ਕਾਂਗਰਸ ਹਕੂਮਤ ਵਲੋਂ ਜੋ ਜਤਨ ਕੀਤੇ ਗਏ ਨੇ ਉਹ ਵੀ ਠੀਕ ਨੇ ਔਰ ਜੇ ਇਸ ਗੱਲ ਨੂੰ ਵੇਖਿਆ ਜਾਵੇ ਕਿ socialism ਲਿਆਉਣ ਲਈ ਕਾਂਗਰਸ ਹਕੂਮਤ ਨੇ ਕੀ ਕੁਝ ਕੀਤਾ ਹੈ ਤਾਂ ਇਹ ਵੀ ਇਨ੍ਹਾਂ ਸਾਰੀਆਂ ਪਾਰਟੀਆਂ ਤੋਂ, ਭਾਵੇਂ ਇਹ ommunist ਪਾਰਟੀ ਹੋਏ, ਭਾਵੇਂ Socialist ਹੋਵੇ ਤੇ ਭਾਵੇਂ ਸੁਤੰਤਰ ਪਾਰਟੀ ਹੋਵੇ ਉਹ ਸਾਰੀਆਂ ਚੀਜ਼ਾਂ ਭੁਲੀਆਂ ਨਹੀਂ ਹੋਈਆਂ ਜੋ ਇਸ ਹਕੂਮਤ ਨੇ ਇਸ ਪਾਸੇ ਵਲ ਦੇਸ਼ ਨੂੰ ਲੈ ਜਾਣ ਲਈ ਇਸ ਵਕਤ ਤਕ ਕੀਤੀਆਂ ਹਨ । ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਇਸ ਹਕੂਮਤ ਦਾ ਸ਼ੁਕਰੀਆ ਅਦਾ ਕਰੀਏ ।

ਇਕ ਗੱਲ, ਸਪੀਕਰ ਸਾਹਿਬ, ਮੈਂ ਹੋਰ ਅਰਜ਼ ਕਰਾਂਗਾ, ਜਿਥੇ ਮੈਂ ਵਜ਼ੀਰ ਸਾਹਿਬਾਨ ਨੂੰ ਔਰ ਹਕੂਮਤ ਨੂੰ ਇਸ ਦੇ ਮੁਤੱਲਕ credit ਦਿਤਾ ਹੈ ਉਥੇ ਮੈਂ ਪੰਜਾਬ ਦੇ ਲੋਕਾਂ ਨੂੰ ਇਸ ਦੇ ਮੁਤੱਲਕ ਇਹ ਕਹਾਂਗਾ ਕਿ ਉਨ੍ਹਾਂ ਨੇ ਪੰਜਾਬ ਦੀ ਤਰੱਕੀ ਵਾਸਤੇ ਬਹੁਤ ਕੁਝ ਕੀਤਾ ਹੈ ਔਰ ਇਹ ਅੱਗੇ ਵਾਸਤੇ ਵੀ ਬਹੁਤ ਕੁਝ ਕਰਨ ਵਾਸਤੇ ਤਿਆਰ ਹਨ । ਇਹ ਇਨ੍ਹਾਂ ਦੀਆਂ ਕੋਸ਼ਸ਼ਾਂ ਦਾ ਹੀ ਨਤੀਜਾ ਹੈ ਕਿ ਅੱਜ ਪੰਜਾਬ ਪੁੰਗਰਦਾ, ਉਸਰਦਾ ਹੋਇਆ ਤਰੱਕੀ ਵਲ ਅਤੇ ਖੁਸ਼ੀ ਵੱਲ ਜਾ ਰਿਹਾ ਹੈ । ਸਪੀਕਰ ਸਾਹਿਬ, ਇਤਨੇ ਲਫ਼ਜ਼ ਕਹਿ ਕੇ ਮੈਂ ਆਪਣੀ seat ਤੇ ਬੈਠਦਾ ਹਾਂ । (ਜ਼ੋਰ ਦੀਆਂ ਤਾੜੀਆਂ)

**श्रीमती ओम प्रभाजैन (कैथल)** : माननीय स्पीकर साहिब, मेरे भाई सरदार अजमेर सिंह ने जो प्रस्ताव हाउस के सामने पेश किया है, मैं उस का समर्थन करने के लिए खड़ी हुई हूं । स्पीकर साहिब, मैं रसमी तौर पर ही इस का समर्थन करने के लिए नहीं खड़ी हुई बल्कि मैं यह बात ईमानदारी से महसूस करती हूं कि गवर्नर साहिब ने जो Address इस हाउस के सामने

होगा । आज लोग टैक्सों के बोझ तले दबे हुए हैं इन डेरों और मठों में बड़े बड़े असासे हैं जिन्हें महन्त लोग अपने कब्ज़ा में लिए बैठे हैं और ये वह लोग हैं जो बदकारियां करते हैं, कोई नेकी का काम नहीं करते । अगर यह रुपया उनके कब्ज़े से निकाल कर मुल्क की development पर खर्च किया जाए तो ज्यादा बेहतर होगा । यह मानी हुई बात है कि old order changeth yielding place to new यह तमाम पुराना जमाना अब बदलने के नज़दीक आ रहा है । बड़ी खुशी की बात है कि उन महन्तों की तरफ, जिन्होंने मज़हब का सहारा लेकर लोगों के जज़बात को exploit करने का अपना शेवा बना रखा था और जो जनता की श्रद्धा और विश्वास का नाजायज़ फायदा उठाकर उस धार्मिक सम्पत्ति का नाजायज़ तौर पर इस्तेमाल करते थे; उन की तरफ इस House के मैम्बरान का ध्यान गया है । मैं इस बात से मुतफिक हूं कि इस resolution के mover ने गुरुद्वारों में लगाए जाने वाले "पंथ खतरे में है" के नारे को ध्यान में रखकर यह ख्याल किया कि कहीं "धर्म खतरे में है" का नारा भी बुलन्द न हो जाए और इस तरह पंजाब की फिज़ा में बदअमनी न पैदा हो जाए और इस बात को मद्देनज़र रखते हुए यह कहा है कि इन धर्मस्थानों में election के element को introduce न किया जाए । उन्होंने यह कोशिश की है कि इस में election का element उड़ा दिया जाए । मेरे

4.00 p.m.

मुअज़्ज़िज़ दोस्त श्री निहाल सिंह ने कहा कि जो लोग election इस में रखना चाहते हैं उन का इरादा है कि वह यह election लड़ें । मैं उन से इत्तफाक नहीं करता मुझे समझ नहीं आती कि मेरे दोस्त कांग्रेस की तरफ से मैम्बर होने के बावजूद जम्हूरियत की निशानी elections की क्यों मुखालफत करते हैं । इस बारे में मैं ने एक amendment दी है यानी At the end for "without introducing the element of elections therein" substitute "by constituting elected board for Mandirs and Dharam Asthans". उस में यही कोशिश की है कि जम्हूरियत को अपनी due place मिले इस Body में भी जो इस के मुताबिक बनाई जाए । वरना यह आम देखा जाता है कि जहां कहीं सरकार nominations करती है तो लोगों को सरकार की नुक्ताचीनी का मौका मिलता है । इस में यह कहा जायगा कि सरकार हमारे धर्मस्थानों का control अपने हाथ में ले रही है । इस तरह से ऐसा मौका नहीं दिया जाना चाहिए जिस से धर्म पर हमले की आवाज़ बुलन्द हो । अगर mover साहिब मेरी amendment मान लें तो 'मजहब खतरे में' की आवाज़ या यह आवाज़ कि यहां की secular हकूमत मज़हबी मामलों में मदाखलत करती है न सुनाई दे । जब यह सवाल हिन्दी रिजनल कमेटी के सामने आया तो उस ने इसे मान लिया और एक कमेटी की तशकील कर दी जो देखे कि इस सिलसिले में क्या कार्यवाही करनी चाहिए । मैं समझता हूँ कि यह चीज़ elections से पहले २ तय हो जानी चाहिए वरना उस वक्त कुछ reactionary forces की तरफ से यह नारा बुलन्द किया जायगा कि सरकार धर्म के मामलों में हाथ डालने लगी है । यह इल्ज़ाम लगाया जायगा । इस लिए मेरी amendment मान ली जाए ।

[श्री मुनी लाल कामरेड]

अभी ज़िक्र किया गया था कि कई जगहों पर लातादाद रुपया पड़ा है जो निकाला नहीं गया जैसे कि अबोहर के मठ में है। इस कानून के बनने से यह रुपया लोगों के फायदे के लिए इस्तेमाल किया जा सकेगा। आज development के कामों के लिए सरकार रुपए की कमी महसूस करती है और लोगों पर tax लगाती है, उन पर बोझ डालती है। हमें अपने Third Five-Year Plan के लिए भी रुपए की ज़रूरत है। धर्म स्थानों का करोड़ों रुपया कौम की अमानत है जो अब तक इन की safe custody में रहा है। आज इस पर हाथ डालने की ज़रूरत है ताकि स्कूल, कालिज हस्पताल और सड़कें वगैरह बनें और मुल्क के काम आएं। यह resolution इसी लिए है कि यह दौलत के अम्बार इस्तेमाल में लाए जा सकें और वह महन्त जो आज कल नाजायज़ बच्चे पैदा करते हैं, जायज़ बच्चे पैदा करें और जो धार्मिक स्थानों के रुपए की फज़ूल खर्ची होती है वह बन्द हो। मुल्क के बदलते हुए हालात के साथ इस प्रथा को बदलने का यही मौका है।

**चौधरी साधु राम** (नारायणगढ़-जैनरल) : जनाब, मैं ने एक amendment दी है–

**In lines 6 and 7 delete "without introducing the element of election therein"**

Mover साहिब ने जो इस resolution में election न कराने की बात रखी है यह मुझे पसन्द नहीं है। यह इस लिए कि election का बदल nomination है और यह या तो सरकार कर सकती है, या कोई और authority कर सकती है या महन्तों की तरफ से हो सकती है। पहली सूरत में यानी अगर सरकार या सरकार की कोई authority nomination करे तो एक गलत precedent कायम होता है और लोगों को यह कहने का मौका मिलता है कि सरकार लोगों के धर्म में दखल देती है। दूसरी सूरत में यानी अगर महन्त ही nominations करें तो वही काबिज़ रह जायेंगे और कानून बनाने का फायदा न होगा। जनाब, ऐसा ही resolution हिन्दी रिजनल कमेटी में move हुआ और यह एक Sub-Committee के सुपुर्द हो चुका है। वह सब-कमेटी इस मामले के सारे aspects में जायगी और रिपोर्ट करेगी। इस सूरत में अगर कोई ऐसा resolution असैम्बली पास कर दे जिस में चुनाव का provision न हो तो उस Sub-Committee पर limit आयद हो जाएगी। इस लिए मैं कहता हूं कि इस में से ऐसे शब्द उड़ा दिए जाएं जो कोई शर्त आयद करते हों ताकि इस मामले की हर पहलू से छानबीन हो सके। बाद में हम चाहे कोई चीज़ introduce कर लें। यह खदशा पेश किया गया कि ऐसा कानून बनने के बाद हो सकता है ऐसी मुश्किलात पेश आएं जैसी कि गुरुद्वारों में पेश आईं यानी जब करोड़ों रुपया एक जगह जमा हो जाता है तो वह सिर्फ धार्मिक मामलों पर ही खर्च नहीं होता बल्कि political अगराज़ के लिए खर्च किया जाता है जिस की वजह से progress के रास्ते में काफी अड़चनें पैदा होती हैं। मैं यह समझता हूं कि point ऐसा है कि जिसको नज़रअंदाज़ नहीं किया जा सकता और नई लैजिस्लेशन करते समय इसे सामने रखना होगा। मेरी अपनी राय यह है कि अगर control किया जाता है तो वह centralized

न हो। वह decentralized होना चाहिए। क्योंकि centralized होने से कुछ आदमी ही इन स्थानों के funds वगैरह हड़प कर जाएंगे। इनका arrangement इलाकावाइज होना चाहिए और वहां की locality पर यह छोड़ देना चाहिए कि वह जिस तरह से चाहे इन्तज़ाम करें। एक शर्त ज़रूर लगा देनी चाहिए कि फलां फलां मकसद के लिए funds इस्तेमाल किए जाएं।

आज हम एक Welfare State से गुज़र रहे हैं इसलिए हमारे लिए ज़रूरी है कि हर तरफ से फंड्ज़ इकट्ठे हों और डिवल्पमेंट की तरफ लगाएं जाएं। अभी तक इन मठों के महन्त इन फंड्ज़ को जिस बेदर्दी से इस्तेमाल करते रहे हैं और खर्च करते रहे हैं वह न कर पाएं। जहां इनका असर फंड्ज़ के ऊपर पड़ता है वहां यह दूसरों के moral को भी खराब करते हैं। यहां पर एक खदशा ज़ाहिर किया गया कि अगर इलैक्शन का element इसमें डाल दिया गया तो फिरकापरस्त लोग अपने मकसद के लिए exploit करेंगे। मैं पूछना चाहता हूं कि क्या आज इन मंदिरों में नेशनल फोर्सिज़ बैठी हुई हैं। यह फिरकाप्रस्त महंत जो इनका कंट्रोल करते हैं आज क्या यह फिरकाप्रस्ती का ज़हर नहीं उगलते ? इसलिए आज ज़रूरत इस बात की है कि हमें इस आर्डर को बदलना चाहिए अगर यह सोचा जाए कि आगे आने वाले इलैक्शन पर इस चीज़ का बुरा असर पड़ेगा इसलिए इसको delay किया जाए तो मैं समझता हूं कि इस प्रकार सोचना शोभा नहीं देता। जिस चीज़ को हम समझते हैं कि गलत है उसे हमें तबदील करना चाहिए। अखीर में मैं यही कहना चाहता हूं कि सरकार इसको बिल की शक्ल में लाए और मूवर साहिब से यह दरखास्त करूंगा कि जो अमेंडमेंट इस रेजोल्यूशन को support करती है मेरी उस अमेंडमैंट को मंजूर कर लिया जाए।

ਪੰਡਤ ਰਾਮ ਕਿਸ਼ਨ ਭੜੋਲੀਆਂ (ਊਨਾ) : ਸ੍ਰੀ ਮਾਨ ਡਿਪਟੀ ਸਪੀਕਰ ਸਾਹਿਬ, ਚੌਧਰੀ ਸੁਮੇਰ ਸਿੰਘ ਨੇ ਜਿਹੜਾ ਰੈਜ਼ੋਲੀਊਸ਼ਨ ਪੇਸ਼ ਕੀਤਾ ਹੈ, ਮੈਂ ਆਪਣੀ ਤਰਮੀਮ ਨਾਲ ਇਹ ਦੀ ਤਾਈਦ ਕਰਨ ਲਈ ਖੜਾ ਹੋਇਆ ਹਾਂ। ਹਕੀਕਤ ਇਹ ਹੈ ਕਿ ਸ਼ੁਰੂ ਸ਼ੁਰੂ ਵਿਚ ਮੰਦਰਾਂ ਅਤੇ ਗੁਰਦੁਆਰਿਆਂ ਦੇ ਨਾਲ ਵੱਡੀਆਂ ਵੱਡੀਆਂ ਜਾਇਦਾਦਾਂ ਲੱਗੀਆਂ ਹੋਈਆਂ ਹੁੰਦੀਆਂ ਸਨ, ਇਨ੍ਹਾਂ ਦੇ ਨਾਂ ਸੈਂਕੜੇ ਨਹੀਂ ਬਲਕਿ ਹਜ਼ਾਰਾਂ ਵਿਘੇ ਦੀਆਂ ਜਾਇਦਾਦਾਂ ਹੁੰਦੀਆਂ ਸਨ। ਇਨ੍ਹਾਂ ਧਾਰਮਕ ਅਸਥਾਨਾਂ ਤੋਂ ਉਸ ਵੇਲੇ ਦੋ ਕਿਸਮ ਦੇ ਮਕਸਦ ਲਏ ਜਾਂਦੇ ਸਨ। ਇਕ ਤਾਂ ਇਹ ਕਿ ਅੱਜ ਕਲ ਦੇ ਸਕੂਲਾਂ ਦਾ ਏਥੇ ਕੋਈ ਸਿਸਟਮ ਨਹੀਂ ਸੀ ਹੁੰਦਾ, ਬਲਕਿ ਇਹੋ ਧਾਰਮਕ ਅਦਾਰੇ ਹੁੰਦੇ ਸੀ ਜਿੱਥੇ ਬੱਚਿਆਂ ਨੂੰ ਤਾਲੀਮ ਮਿਲਦੀ ਸੀ। ਪਰ ਹੁਣ ਜਗ੍ਹਾ ਜਗ੍ਹਾ ਸਕੂਲ ਖੁਲ੍ਹੇ ਹੋਏ ਹਨ ਜਿਥੋਂ ਇਨ੍ਹਾਂ ਲੋਕਾਂ ਦੀਆਂ ਜ਼ਰੂਰਤਾਂ ਪੂਰੀਆਂ ਹੋ ਰਹੀਆਂ ਹਨ। ਦੂਸਰੀ ਗੱਲ ਇਹ ਸੀ ਕਿ ਆਮ ਲੋਕਾਂ ਨੂੰ ਖਾਸ ਤੌਰ ਤੇ ਇਨ੍ਹਾਂ ਧਾਰਮਕ ਅਸਥਾਨਾਂ ਦੇ ਪੁਜਾਰੀਆਂ ਤੋਂ ਚੰਗੇ ਚੰਗੇ ਉਪਦੇਸ਼ ਮਿਲਦੇ ਸਨ। ਜਿਸ ਨਾਲ ਲੋਕਾਂ ਦਾ ਇਖਲਾਕ ਉਚਾ ਹੁੰਦਾ ਸੀ ਅਤੇ ਉਨ੍ਹਾਂ ਨੂੰ ਗਿਆਨ ਪ੍ਰਾਪਤ ਹੁੰਦਾ ਸੀ। ਪਰ ਹੁਣ ਉਹ ਵਕਤ ਆ ਗਿਆ ਹੈ ਕਿ ਇਨ੍ਹਾਂ ਗੁਰਦਵਾਰਿਆਂ ਅਤੇ ਮੰਦਰਾਂ ਵਿਚ ਰਹਿਣ ਵਾਲੇ ਆਪਣੇ ਆਦਰਸ਼ ਤੋਂ ਗਿਰ ਗਏ ਹਨ ਅਤੇ ਉਹ ਸਚੇ ਮਾਨਿਆਂ ਵਿਚ ਉਪਦੇਸ਼ਕ ਨਹੀਂ ਰਹੇ। ਉਨ੍ਹਾਂ ਦੀ ਹਾਲਤ ਇਸ ਤਰ੍ਹਾਂ ਦੀ ਹੋ ਗਈ ਹੈ ਕਿ ਉਹ ਜਾਗੀਰਦਾਰ ਬਣ ਕੇ

[ਪੰਡਤ ਰਾਮ ਕਿਸ਼ਨ ਭੜੋਲੀਆਂ]
ਬੈਠੇ ਹੋਏ ਹਨ । ਉਨ੍ਹਾਂ ਦਾ ਉਹ character ਨਹੀਂ ਰਿਹਾ, ਭੈੜੀਆਂ ਤੋਂ ਭੈੜੀਆਂ ਆਦਤਾਂ ਉਨ੍ਹਾਂ ਵਿਚ ਮੌਜੂਦ ਹਨ, ਬਦ ਇਖਲਾਕ ਹਨ, ਸ਼ਰਾਬ ਪੀਂਦੇ ਹਨ ਤੇ ਹੋਰ ਕਈ ਤਰ੍ਹਾਂ ਦੀਆਂ ਬਦਮਾਸ਼ੀਆਂ ਵੀ ਕਰਦੇ ਹਨ । ਇਹ ਗੱਲ ਮੈਂ ਸਾਰਿਆਂ ਲਈ ਨਹੀਂ ਕਹਿੰਦਾ ਪਰ ਇਤਨਾ ਜ਼ਰੂਰ ਕਹਾਂਗਾਂ ਕਿ ਅਕਸਰੀਅਤ ਵਿਚ ਇਹ ਨੁਕਸ ਪੈਦਾ ਹੋ ਗਿਆ ਹੈ । ਇਸ ਲਈ ਇਹ ਲਾਜ਼ਮੀ ਸੀ ਕਿ ਇਸ ਤਰ੍ਹਾਂ ਦੇ ਨਜ਼ਾਮ ਵਿਚ ਤਬਦੀਲੀ ਲਿਆਂਦੀ ਜਾਂਦੀ । ਪਰ ਉਸ ਵੇਲੇ ਬਰਿਟਸ਼ ਰਾਜ ਸੀ, ਉਹ ਵੀ ਇਨ੍ਹਾਂ ਦੇ ਹਕ ਵਿਚ ਹੀ ਹੋ ਗਏ । ਹਕੀਕੀ ਮਾਇਨਿਆਂ ਵਿਚ ਇਹ ਵੀ ਚਾਹੁੰਦੇ ਸੀ ਕਿ ਇਹ ਵੀ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਨ ਵਾਸਤੇ ਹੋਰ ਸਹਾਈ ਹੋਣ । ਇਸ ਲਈ ਉਸ ਵੇਲੇ ਤੋਂ ਸਾਡੇ ਇਹ ਧਾਰਮਕ ਅਸਥਾਨ ਰੋਸ਼ਨੀ ਦੇ ਮਨਾਰੇ ਨਾ ਰਹੇ ਬਲਕਿ ਤਾਰੀਕੀ ਦੇ ਮੁਨਾਰੇ ਬਣ ਗਏ । ਲੋਕਾਂ ਨੇ ਆਪਣੇ ਆਪ ਇਨ੍ਹਾਂ ਤੋਂ ਤਾਲੀਮ ਲੈਣੀ ਅਤੇ ਉਪਦੇਸ਼ ਲੈਣੇ ਬੰਦ ਕਰ ਦਿਤੇ । ਇਨ੍ਹਾਂ ਦਾ ਕੰਮ ਸ਼ਰਾਬਾਂ ਪੀਣੀਆਂ ਅਤੇ ਨਾਜਾਇਜ਼ ਗੱਲਾਂ ਸ਼ੁਰੂ ਕਰਨੀਆਂ ਹਨ । ਜਿਸ ਤਰ੍ਹਾਂ ਚੌਧਰੀ ਸਿਰੀ ਚੰਦ ਜੀ ਨੇ ਮਜ਼ਾਹੀਆਂ tone ਵਿਚ ਕਿਹਾ ਹੈ ਕਿ "grow more population" ਦੇ ਅਦਾਰੇ ਬਣੇ ਹੋਏ ਹਨ । ਇਹ ਠੀਕ ਗੱਲ ਹੈ । ਜਦੋਂ ਵੇਲੇ ਦੀ ਹਕੂਮਤ ਨੂੰ ਇਨ੍ਹਾਂ ਤੇ ਕਾਬੂ ਪਾਉਣ ਲਈ ਕਿਹਾ ਗਿਆ ਤਾਂ ਉਨ੍ਹਾਂ ਨੇ ਬਜਾਏ ਇੰਤਜ਼ਾਮ ਕਰਨ ਦੇ ਇਨ੍ਹਾਂ ਅਦਾਰਿਆਂ ਨੂੰ ਪੂਰਾ ਪੂਰਾ ਸਹਾਰਾ ਦਿੱਤਾ । ਬਦੇਸ਼ੀ ਹਕੂਮਤ ਨੇ ਜਨਤਾ ਦੀ ਆਵਾਜ਼ ਦੀ ਪਰਵਾਹ ਨਾ ਕਰਦਿਆਂ ਹੋਇਆਂ ਇਨ੍ਹਾਂ ਨੂੰ ਆਪਣੇ ਏਜੰਟ ਬਣਾ ਕੇ ਰੱਖਿਆ ਅਤੇ ਇਨ੍ਹਾਂ ਨੂੰ ਪੂਰਾ ਪੂਰਾ ਸਹਾਰਾ ਦਿੱਤਾ । ਪਰ ਇਨ੍ਹਾਂ ਦੇ ਖਿਲਾਫ ਬੜੀ ਭਾਰੀ ਬਗਾਵਤ ਹੋਈ ਜਿਸ ਦੇ ਨਤੀਜੇ ਅੱਜ ਸਾਡੇ ਸਾਹਮਣੇ ਹਨ । ਉਨ੍ਹਾਂ ਗੁਰਦਵਾਰਿਆਂ ਕੇ ਮਹੰਤਾਂ ਤੋਂ ਆਜ਼ਾਦੀ ਹਾਸਲ ਕਰਨ ਲਈ ਸਰਦਾਰ ਲਛਮਣ ਸਿੰਘ ਦੇ ਜੱਥੇ ਨੇ ਨਨਕਾਣਾ ਸਾਹਿਬ ਵਿਚ ਸ਼ਹੀਦੀ ਪਰਾਪਤ ਕੀਤੀ । ਇਸ ਜੱਥੇ ਵਿਚ ੨੦੫ ਸਿੰਘ ਸਨ । ਗੁਰੂ ਕਾ ਬਾਗ ਅਤੇ ਗੁਰਦਵਾਰਾ ਗੰਗਸਰ, ਜੈਤੋ ਵਿਚ ਮੋਰਚੇ ਲੱਗੇ, ਲੋਕਾਂ ਨੇ ਬੀਟੀ ਦੀਆਂ ਡਾਂਗਾਂ ਖਾਧੀਆਂ ਅਤੇ ਆਪਣੀ ਛਾਤੀ ਤੇ ਘੋੜੇ ਦੌੜਾਏ । ਇਹ ਜਿਹੜੇ ਬਦਇਖਲਾਕੀ ਦੇ ਅੱਡੇ ਬਣੇ ਹੋਏ ਸੀ ਇਨ੍ਹਾਂ ਨੂੰ ਤੋੜ ਦਿੱਤਾ ਗਿਆ । ਹੁਣ ਸਵਾਲ ਉਠਦਾ ਹੈ ਕਿ ਕੀ ਇਸ ਤਹਿਰੀਕ ਤੋਂ ਬਾਦ ਗੁਰਦਵਾਰਿਆਂ ਵਿਚ ਸਭ ਅੱਛਾ ਹੋ ਗਿਆ ?

ਮੈਂ ਇਸ ਦਾ ਜਵਾਬ ਸਿਰਫ ਇਤਨਾ ਹੀ ਦੇਣਾ ਚਾਹੁੰਦਾ ਹਾਂ ਕਿ ਹੁਣ ਗੁਰਦਵਾਰਿਆਂ ਦਾ ਇੰਤਜ਼ਾਮ ਮਹੰਤਾਂ ਦੇ ਵਕਤਾਂ ਨਾਲੋਂ ਸੌ ਫੀ ਸਦੀ ਅੱਛਾ ਹੈ । ਜਿਹੜੀਆਂ ਬੁਰਾਈਆਂ ਮਹੰਤਾਂ ਦੇ ਜ਼ਮਾਨੇ ਵਿਚ ਗੁਰਦਵਾਰਿਆਂ ਵਿਚ ਹੁੰਦੀਆਂ ਸੀ ਅਜ ਉਹ ਬੁਰਾਈਆਂ ਨਹੀਂ ਹੁੰਦੀਆਂ । ਜੇ ਕਿਤੇ ਕੋਈ ਥੋੜੀ ਬਹੁਤੀ ਬੁਰਾਈ ਹੁੰਦੀ ਵੀ ਹੈ ਤਾਂ ਉਸ ਦੀ ਨੁਕਤਾਚੀਨੀ ਕਰਨ ਵਾਲੇ ਲੋਕ ਬੈਠੇ ਹੁੰਦੇ ਹਨ ਉਹ ਉਸ ਨੂੰ ਠੀਕ ਕਰਵਾ ਲੈਂਦੇ ਹਨ । ਇਸ ਦੇ ਮੁਕਾਬਲੇ ਵਿਚ ਜਿਹੜੀ ਇਸ ਵੇਲੇ ਮੰਦਰਾਂ ਦੀ ਹਾਲਤ ਹੈ ਉਹ ਮੈਂ ਦਸਣੀ ਚਾਹੁੰਦਾ ਹਾਂ । ਮੈਨੂੰ ਸਾਰਿਆਂ ਮੰਦਰਾਂ ਦਾ ਤਾਂ ਪਤਾ ਨਹੀਂ ਮਗਰ ਮੇਰੇ ਆਪਣੇ ਇਲਾਕੇ ਦੇ ਵਿਚ ਜਿਹੜੇ ਦੋ ਤਿੰਨ ਮੰਦਰ ਹਨ ਉਨ੍ਹਾਂ ਦੀ ਮੈਂ, ਸਪੀਕਰ ਸਾਹਿਬ, ਆਪ ਦੀ ਰਾਹੀਂ ਇਸ ਹਾਊਸ ਨੂੰ ਹਾਲਤ ਬਿਆਨ ਕਰਦਾ ਹਾਂ । ਮੇਰੇ ਇਲਾਕੇ ਵਿਚ ਇਕ ਵਸਦੇਰਾ ਨਾਮ ਦਾ ਪਿੰਡ ਹੈ । ਉਥੇ ਇਕ ਮੰਦਰ ਹੈ ਜਿਸ ਦੇ ਨਾਮ 60 ਏਕੜ ਜ਼ਮੀਨ ਹੈ । ਉਥੇ ਖੂਹ ਅਤੇ ਟੀਊਬਵੈੱਲ ਲਗੇ ਹੋਏ ਹਨ । ਮਗਰ ਉਸ ਦੀ ਜਿਤਨੀ ਆਮਦਨੀ ਹੁੰਦੀ ਹੈ ਉਹ ਇਕ

ਇਕੱਲਾ ਮਹੰਤ ਖਰਚ ਕਰਦਾ ਹੈ । ਨਾ ਉਸ ਨੇ ਕੋਈ ਪਾਠਸ਼ਾਲਾ ਖੋਲੀ ਹੋਈ ਹੈ ਅਤੇ ਨਾ ਹੀ ਉਸ ਡੇਰੇ ਦੇ ਵਿਚ ਕੋਈ ਹੋਰ ਆਦਮੀ ਆ ਕੇ ਠਹਿਰਦਾ ਹੈ । ਉਸ ਜ਼ਮੀਨ ਤੋਂ ਜਿਹੜੀ ਹਜ਼ਾਰਾਂ ਰੁਪਏ ਦੀ ਆਮਦਣ ਹੁੰਦੀ ਹੈ ਉਸ ਨੂੰ ਖਰਚ ਕਰਨ ਤੋਂ ਇਲਾਵਾ ਉਸ ਮਹੰਤ ਨੇ ਹਜ਼ਾਰਾਂ ਰੁਪਏ ਗੌਰਮੈਂਟ ਕੋਲੋਂ ਕਰਜ਼ਾਂ ਲੈ ਕੇ ਖਾਧਾ ਹੋਇਆ ਹੈ । ਉਸ ਮੰਦਰ ਦੇ ਨਾਲ ਜਿਹੜੀ ਜ਼ਮੀਨ ਹੈ ਉਹ ਪੰਜਾਬ ਦੀ ਬਿਹਤਰੀਨ ਜ਼ਮੀਨ ਦਾ ਇਕ ਟੁਕੜਾ ਹੈ ਉਸ ਦੀ ਹਜ਼ਾਰਾਂ ਰੁਪਏ ਸਾਲਾਨਾ ਆਮਦਣ ਹੁੰਦੀ ਹੈ ਜਿਸ ਨੂੰ ਉਥੋਂ ਦਾ ਮਹੰਤ ਆਪਣੀ ਐਸ਼ੋਇਸ਼ਰਤ ਤੇ ਬਰਬਾਦ ਕਰਦਾ ਹੈ ਔਰ ਉਸ ਦੇ ਬਾਵਜੂਦ ਵੀ ਕਰਜ਼ਾਈ ਰਹਿੰਦਾ ਹੈ । ਇਸ ਦਾ ਕਾਰਨ ਕੀ ਹੈ ? ਇਸ ਦਾ ਕਾਰਣ ਇਹ ਹੈ ਕਿ ਉਹ ਨਾਜ਼ਾਇਜ਼ ਤੌਰ ਤੇ ਔਰਤਾਂ ਰਖਦਾ ਹੈ । ਉਸੇ ਹੀ ਵਸਦੇੜੇ ਪਿੰਡ ਦੀ ਉਸ ਨੇ ਅਜ ਵੀ ਇਕ ਔਰਤ ਰੱਖੀ ਹੋਈ ਹੈ । ਉਸ ਤੋਂ ਪਹਿਲਾਂ ਵੀ ਉਸ ਨੇ ਏਸੇ ਤਰ੍ਹਾਂ ਕਈ ਔਰਤਾਂ ਰਖੀਆਂ ਹੋਈਆਂ ਸਨ । ਇਸ ਕਿਸਮ ਦੀ ਬਦਮਾਸ਼ੀ ਉਥੇ ਦਿਨ ਰਾਤ ਚਲਦੀ ਰਹਿੰਦੀ ਹੈ । ਇਸ ਵਾਸਤੇ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਮੰਦਰਾਂ ਦਾ ਜਲਦੀ ਤੋਂ ਜਲਦੀ ਸੁਧਾਰ ਕੀਤਾ ਜਾਣਾ ਚਾਹੀਦਾ ਹੈ । ਇਨ੍ਹਾਂ ਤੋਂ ਜਿਹੜੀ ਆਮਦਣ ਹੁੰਦੀ ਹੈ ਉਹ ਤਾਲੀਮ ਤੇ ਅਤੇ ਹੋਰ ਤਾਮੀਰੀ ਕੰਮਾਂ ਤੇ ਖਰਚ ਕੀਤੀ ਜਾਣੀ ਚਾਹੀਦੀ ਹੈ ।

ਜਨਾਬ ਡਿਪਟੀ ਸਪੀਕਰ ਸਾਹਿਬ, ਚੌਧਰੀ ਸੁਮੇਰ ਸਿੰਘ ਹੋਰਾਂ ਨੇ ਆਪਣਾ ਇਹ ਰੈਜ਼ੋਲਿਊਸ਼ਨ ਪੇਸ਼ ਕਰਦਿਆਂ ਹੋਇਆਂ ਇਹ ਕਿਹਾ ਹੈ ਕਿ ਉਹ ਇਸ ਦਾ ਈਲੈਕਸ਼ਨ ਨਹੀਂ ਚਾਹੁੰਦੇ, ਉਨ੍ਹਾਂ ਨੇ ਦਸਿਆ ਹੈ ਕਿ ਈਲੈਕਸ਼ਨ ਦਾ element ਇਸ ਵਿਚ ਸ਼ਾਮਿਲ ਕਰਨ ਦੇ ਨਾਲ ਨਤੀਜਾ ਇਹ ਹੋਵੇਗਾ ਕਿ ਜਿਸ ਤਰ੍ਹਾਂ ਗੁਰਦੁਵਾਰਿਆਂ ਦੇ ਝਗੜੇ ਖੜੇ ਹੋਏ ਹੋਏ ਹਨ ਏਸੇ ਤਰ੍ਹਾਂ ਮੰਦਰਾਂ ਦੇ ਵੀ ਝਗੜੇ ਖੜੇ ਹੋ ਜਾਣਗੇ । ਲੇਕਿਨ ਨਾਲ ਹੀ ਉਹ ਇਹ ਦਲੀਲ ਵੀ ਦਿੰਦੇ ਹਨ ਕਿ ਇਨ੍ਹਾਂ ਦਾ ਇੰਤਜਾਮ ਪੰਚਾਇਤਾਂ ਅਤੇ ਮਿਊਂਸੀਪਲ ਕਮੇਟੀਆਂ ਦੇ ਕੋਲ ਚਲਾ ਜਾਏ । ਉਨ੍ਹਾਂ ਦੀ ਇਹ ਗੱਲ ਤਾਂ ਮੇਰੇ ਹਕ ਵਿਚ ਹੀ ਜਾਂਦੀ ਹੈ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਪੰਚਾਇਤਾਂ ਜਿਹੜਆਂ ਹਨ ਉਹ ਤਾਂ ਪਹਿਲੇ ਹੀ elected bodies ਹਨ ਇਸ ਕਰਕੇ ਜਦੋਂ ਪੰਚਾਇਤਾਂ ਦੀਆਂ ਫੇਰ ਚੋਣਾ ਹੋਣਗੀਆਂ ਤਾਂ ਉਸ ਵੇਲੇ ਮੰਦਰਾਂ ਦੇ ਵਿਚ politics ਜ਼ਰੂਰ ਚਲੀ ਜਾਏਗੀ । ਪੰਚਾਇਤਾਂ ਜਿਹੜੀਆਂ ਹਨ ਉਹ ਵੀ ਇਕ ਇਲੈਕਟਿਡ ਬੌਡੀ ਹਨ । ਇਸ ਵਾਸਤੇ ਉਨ੍ਹਾਂ ਨੂੰ ਇਲੈਕਸ਼ਨ ਤੋਂ ਡਰਨ ਦੀ ਲੋੜ ਨਹੀਂ । Election ਦਾ element ਇਸ ਵਿਚ ਜ਼ਰੂਰ ਰਹਿਣਾ ਚਾਹੀਦਾ ਹੈ । ਇਸ ਦਾ ਫਾਇਦਾ ਇਹ ਹੋਵੇਗਾ ਕਿ ਜੇਕਰ ਕਿਸੇ ਵਕਤ ਕੋਈ ਗਲਤ ਆਦਮੀ ਚੁਣ ਵੀ ਲਿਆ ਜਾਵੇ ਤਾਂ ਲੋਕ ਦੂਸਰੀ ਦਫਾ ਸਹੀ ਆਦਮੀ ਚੁਣ ਸਕਣਗੇ । ਇਸ ਦੇ ਵਿਚ ਇਕ ਮੁਸ਼ਕਿਲ ਜ਼ਰੂਰ ਹੈ । ਉਹ ਇਹ ਹੈ ਕਿ ਮੰਦਰਾਂ ਦਾ ਐਕਟ ਉਸ ਤਰ੍ਹਾਂ ਦਾ ਨਹੀਂ ਬਣ ਸਕਦਾ ਜਿਸ ਤਰ੍ਹਾਂ ਦਾ ਕਿ ਗੁਰਦਵਾਰਾ ਐਕਟ ਬਣਿਆ ਹੋਇਆ ਹੈ । ਉਸ ਦੀ ਵਜ੍ਹਾ ਇਹ ਹੈ ਕਿ ਸਿਖਾਂ ਦੇ ਜਿਹੜੇ ਗੁਰਦਵਾਰੇ ਸਾਹਿਬਾਨ ਹਨ ਉਨ੍ਹਾਂ ਦੇ ਚਾਰ ਜਾਂ ਪੰਜ ਬੜੇ ਤਖਤ ਹਨ ਲੇਕਿਨ ਹਿੰਦੂਆਂ ਦੇ ਮੰਦਰਾਂ ਦੇ ਇਸ ਤਰ੍ਹਾਂ ਦੇ ਇਕ ਦੋ ਜਾਂ ਚਾਰ ਤਖਤ ਨਹੀਂ ਹਨ ਜਿਨ੍ਹਾਂ ਦੀ ਕਮਾਂਡ ਥਲੇ ਛੋਟੇ ਛੋਟੇ ਮੰਦਰ ਜਾਂ ਡੇਰੇ ਹੋਣ । ਇਸ ਵਾਸਤੇ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਇੰਤਜ਼ਾਮ ਦੇ ਵਾਸਤੇ ਅਗਰ ਉਥੋਂ ਦੀਆਂ ਮੁਕਾਮੀ elected bodies

[ਪੰਡਤ ਰਾਮ ਕਿਸ਼ਨ ਭੜੋਲੀਆਂ]

ਬਣਾ ਦਿਤੀਆਂ ਜਾਣ ਤਾਂ ਫਿਰ ਬੇਹਤਰ ਰਹੇਗਾ । ਜਨਾਬ, ਡਿਪਟੀ ਸਪੀਕਰ ਸਾਹਿਬ, ਮੰਦਰ ਅਤੇ ਡੇਰੇ ਦੋ ਕਿਸਮ ਦੇ ਹਨ । ਇਕ ਤਾਂ ਐਸੇ ਹਨ ਜਿਹੜੇ ਸਿਰਫ ਚੜ੍ਹਾਵੇ ਦੇ ਸਿਰ ਤੇ ਹੀ ਚਲਦੇ ਹਨ ਔਰ ਦੂਸਰੇ ਐਸੇ ਹਨ ਜਿਨ੍ਹਾਂ ਦੇ ਨਾਂ ਤੇ ਬੇਸ਼ੁਮਾਰ ਜਾਇਦਾਦ ਹੈ, ਜ਼ਮੀਨਾਂ ਅਤੇ ਮਕਾਨ ਹਨ ਔਰ ਉਨ੍ਹਾਂ ਤੋਂ ਹਜ਼ਾਰਾ ਰੁਪਏ ਸਾਲਾਨਾ ਆਮਦਨ ਹੈ । ਉਹ ਸਾਰੀ ਦੀ ਸਾਰੀ ਬਰਬਾਦ ਜਾਂਦੀ ਹੈ । ਕਾਂਗੜੇ ਦੇ ਮੰਦਰਾਂ ਦੀ ਇਹ ਹਾਲਤ ਹੈ ਕਿ ਉਥੋਂ ਦੇ ਪੁਜਾਰੀ ਉਸ ਨੂੰ ਪਹਿਲੇ ਹੀ ਰਹਿਨ ਰਖ ਦਿੰਦੇ ਹਨ । ਉਹ ਲੋਕਾਂ ਨਾਲ ਠੇਕਾ ਕਰ ਲੈਂਦੇ ਹਨ ਕਿ ਇਤਨਾ ਰੁਪਿਆ ਦੇ ਦਿਉ ਔਰ ਇਤਨੇ ਸਾਲਾਂ ਦੀ ਆਮਦਨ ਤੁਸੀਂ ਲੈ ਲਉ । ਇਸ ਵਾਸਤੇ ਮੈਂ ਸਮਝਦਾ ਹਾਂ ਕਿ ਇਨ੍ਹਾਂ ਖਰਾਬੀਆਂ ਨੂੰ ਦੂਰ ਕਰਨ ਵਾਸਤੇ ਜੇ ਕਰ ਅਸੀਂ ਕੋਈ ਕਦਮ ਉਠਾਈਏ ਤਾਂ ਉਹ ਧਰਮ ਦੇ ਮੁਤਾਬਿਕ ਹੋਵੇਗਾ । ਉਨ੍ਹਾਂ ਮੰਦਰਾਂ ਤੇ ਪਾਬੰਦੀ ਲਾ ਕੇ ਉਨ੍ਹਾਂ ਦੀ ਆਮਦਨ ਨੂੰ ਦਰੁਸਤ ਤੌਰ ਤੇ ਖਰਚ ਕੀਤਾ ਜਾਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਦੇ ਨਾਲ ਇਹ ਜਿਹੜਾ ਰੈਜ਼ੋਲਿਊਸ਼ਨ ਪੇਸ਼ ਹੋਇਆ ਹੈ ਮੈਂ ਇਸ ਦੀ ਤਾਈਦ ਕਰਦਾ ਹਾਂ । ਮੈਨੂੰ ਉਮੀਦ ਹੈ ਕਿ ਚੌਧਰੀ ਸੁਮੇਰ ਸਿੰਘ ਹੋਰੀ ਮੇਰੀ ਤਰਮੀਮ ਨੂੰ ਮਨਜ਼ੂਰ ਕਰਨਗੇ ਔਰ ਆਪਣੇ ਰੇਜ਼ੋਲਿਊਸ਼ਨ ਤੇ ਡਟੇ ਰਹਿਣਗੇ । ਇਤਨਾ ਕਹਿੰਦਾ ਹੋਇਆ ਮੈਂ ਆਪਣੀ ਸਪੀਚ ਖਤਮ ਕਰਦਾ ਹਾਂ ।

**श्री राम चन्द कामरेड** (नूरपुर) : डिप्टी स्पीकर साहिब, चौधरी सुमेर सिंह जी ने जो resolution पेश किया है मैं उस का समर्थन करने के लिए खड़ा हुआ हूं । इस में कोई शक नहीं कि हमारी सरकार secular सरकार है जिस का धार्मिक मामलात से कोई ताल्लुक नहीं ( *Voice* यह कौन कहता है) Kindly listen to me । मेरी अपनी राये है कि हमारी सरकार का धार्मिक मामलात से कोई ताल्लुक नहीं । हमारी गवर्नमेंट secular basis पर कायम है और इस तरह यह अगर धार्मिक स्थानों की प्रबन्धक कमेटियों में nominations के झगड़ों में पड़े तो फिर लोगों में बहुत सी गलतफहमियां पैदा होंगी । मैं nomination के असूल में नहीं जाना चाहता । सिर्फ मैं यह अर्ज़ करनी चाहता हूं कि ऐसा कानून बना लिया जाय जिस से मन्दिरों और धर्म स्थानों के इन्तज़ाम में सुभीता हो जाए और इन्तज़ाम में बेहतरी हो जाए तो यह अच्छी बात होगी । इस में कोई शक नहीं है कि हमारे धर्म स्थानों में यकसानियत नहीं है जैसे सिखों के गुरुद्वारों में थी । फिर भी मैं चाहता हूं कि यदि तमाम मन्दिर और धर्म स्थान एक ही Central organisation के मातहत नहीं आ सकते तो हर गांव और हर शहर में जहां पर धर्म स्थान हैं उन के पूजने वालों की छोटी छोटी organisations जमहूरियत की शकल में बना दी जाएं, जोकि अपने २ नुमाइंदे चुन कर उन का इन्तज़ाम अच्छी तरह से चला सकें । इस समय हमारी सरकार पर Development के काम की वजह से काफी बोझ पड़ा हुआ है । हम देखते हैं कि कई स्थानों पर Scientific Research Institute खुल रहे हैं जैसे आयुर्वेदिक के हैं । और भी कई प्रकार की चीज़ें चल रही हैं जोकि लोगों की बेहतरी के लिए हैं, उन में सरकार को काफी माली मुश्किल पेश आ रही है । मैं चाहता हूं कि अगर किसी तरह से कोई ऐसा कानून बना दिया जाए जिस की रू से कोई कमेटी वजूद में आ जाए जोकि इन धर्म स्थानों का इन्तज़ाम कर सके और

इन की आमदनी बेहतर कामों के लिए खर्च हो सके तो अच्छी बात हो जाए। मैं नहीं कहना चाहता कि आजकल महंत कैसे हैं और मन्दिरों में क्या हो रहा है। मैं कहना चाहता हूं कि यह मन्दिर किसी वक्त समाज की बेहतरी के लिए, लोगों की भलाई के लिए और अवाम को धर्म शिक्षा देने के लिए इस्तेमाल किये जाते थे। ज़माने की हर एक चीज़ जिस वक्त शुरू होती है तो वह अच्छी होती है लेकिन कुछ अरसे के बाद उस में बुराई पैदा हो जाती है। इसी प्रकार मन्दिरों और धर्मस्थानों के पुजारी जो थे, वह महंत और गुरु बनते गए और उन में त्रुटियां आती गईं। उन में असलियत और सचाई न रही। इस लिए आज ज़रूरत पड़ गई है कि हमारी सरकार उन के सुधार के लिए कानून बनाए। सिखों के लिए कानून बनाया है और अगर हिन्दुओं के लिए भी बनाए तो कोई मुश्किल नहीं पेश आएगी। यह अलग अलग हर संस्था का काम होगा कि वे देखें कि आया वह Federation बनाना चाहती हैं जैसे कि आर्य समाज की दो बनी हुई हैं एक गुरु कुल वालों की और दूसरी D.A.V. College वालों की या नहीं अगर ऐसी Federation बनाना चाहते हों तो प्रबन्धक कमेटी कुछ power surrender करके Central Organisation बना सकते हैं लेकिन जो Central organisation में न आना चाहें तो उन की कोई मकामी संस्था बना दी जाए जोकि वहां के धर्म स्थानों का भली प्रकार प्रबन्ध कर सके तो बेहतर होगा। आज मन्दिरों में कोई एक आध महंत है जो कि अपना आयुर्वेदिक हस्पताल चला रहा है या किसी तरह से धर्म शिक्षा का प्रचार कर रहा है परन्तु बहुत स्थानों पर किसी न किसी कारण से व्यवस्था अच्छी नहीं है। अगर सरकार ऐसा कदम उठाए जिस से सारे मन्दिर और धर्म स्थान एक संगठन में आ जाएं तो इस सारे देश का भला होगा। चौधरी सिरी चन्द जी ने अपनी ज़ाती राय दी मैं उन का एहतराम करता हूं। मेरी बोलने की ख्वाहिश भी नहीं थी जब वे बोले तो मेरी बोलने की ख्वाहिश पैदा हुई। हमारे बज़ुर्ग ऐसा रवैया अख्तियार करते हैं जिस से गलत फहमी पैदा होती है। मैं ने सोचा कि जो लोग पुराने ज़माने में पैदा हुए उन के विचार इस वक्त के विचारों से टक्कर नहीं खाते हैं। वे तो पुरानी बातें कहते हैं। अब ज़माना ऐसा आ गया है कि उन बातों को बदलना होगा। टेनीसन ने कहा था कि

Old order changeth, yielding place to new
God has many ways, to fulfil Himself. (*Interruptions*)

कोई शेर सुनाने की मांग। मेरा कहने का मतलब यह है कि (विघ्न) मैं आज शेर सुनाने के लिए नहीं खड़ा हुआ लेकिन अपनी आवाज़ इस रेज़ोल्यूशन के हक में बुलन्द करने के लिए खड़ा हुआ हूं। हमारे धर्म स्थानों के इन्तज़ाम में बेहतरी की आवश्यकता है। यह तभी हो सकता है जब कि कोई ऐसा कानून बना दिया जाए। प्रबन्ध तभी ठीक हो सकेगा जबकि वहां पर elections वगैरह हों। मैं नहीं समझता कि चौधरी सुमेर सिंह ने गौर करके अपनी final opinion दी है। उन्होंने वक्त की ज़रूरत की तरफ तवज्जो दिलाई है और उस पर अपनी अपनी राए सब ने दी है। मैं चाहता हूं कि सरकार सब की राए सुनने के बाद ऐसा कानून बनाने की कोशिश करे जो ज़्यादा से ज़्यादा लोगों को काबले कबूल हो और जिस से मन्दिरों और धर्मस्थानों का प्रबन्ध ठीक हो जाए। मैं इतना कह कर इस रेज़ोल्यूशन की ताईद करता हूं।

ਚੌਧਰੀ ਬਲਬੀਰ ਸਿੰਘ (ਹੁਸ਼ਿਆਰਪੁਰ 'ਜਨਰਲ') : ਡਿਪਟੀ ਸਪੀਕਰ ਸਾਹਿਬ, ਚੌਧਰੀ ਸੁਮੇਰ ਸਿੰਘ ਹੋਰਾਂ ਨੇ ਇਹ ਰੈਜ਼ੋਲਿਊਸ਼ਨ ਲਿਆ ਕੇ ਵਕਤ ਦੀ ਇਕ ਅਹਿਮ ਜ਼ਰੂਰਤ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਬਾਰੇ ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਚਰਚਾ ਹੈ। ਇਸ ਕਿਸਮ ਦੇ ਮੰਦਰ, ਮਠ ਜਾਂ ਹੋਰ ਅਸਥਾਨ ਹਨ ਉਨਾਂ ਦਾ ਪ੍ਰਬੰਧ ਠੀਕ ਤਰੀਕੇ ਨਾਲ ਨਹੀਂ ਹੋ ਰਿਹਾ। ਉਥੇ ਕੋਈ elected body ਨਹੀਂ। ਉਨ੍ਹਾਂ ਦਾ ਇੰਤਜ਼ਾਮ ਬੇਤਰਤੀਬੀ ਨਾਲ ਹੋ ਰਿਹਾ ਹੈ। ਜਦੋਂ ਮਠ ਅਤੇ ਅਜਿਹੇ ਧਰਮ ਅਸਥਾਨ ਬਣਾਏ ਗਏ ਉਹ ਵਾਕਈ ਇਕ ਦਰਿਆ ਦੇ ਮੰਬੇ ਦੀ ਤਰਾਂ ਸਨ। ਉਨ੍ਹਾਂ ਥਾਵਾਂ ਵਿਚ ਹਿੰਦੁਸਤਾਨ ਦੀ ਫਿਲਾਸਫੀ of life ਉਤੇ ਸ਼ਾਸਤਰ ਅਤੇ ਗਰੰਥ ਲਿਖੇ ਗਏ। ਇਨ੍ਹਾਂ ਧਰਮ ਅਸਥਾਨਾਂ ਵਿਚ ਇਹ ਕੰਮ ਹੋਣਾ ਚਾਹੀਦਾ ਸੀ ਕਿ ਉਨ੍ਹਾਂ ਗਰੰਥਾਂ ਤੇ ਟੀਕਾ ਟਿਪਨੀ ਕੀਤੀ ਜਾਂਦੀ, ਉਨ੍ਹਾਂ ਦੀ ਭਾਸ਼ਾ ਠੀਕ ਕਰਦੇ, ਮੌਜੂਦਾ ਜ਼ਮਾਨੇ ਦੇ ਮੁਤਾਬਿਕ ਉਨ੍ਹਾਂ ਦੀ ਤਸ਼ਰੀਹ ਕਰਦੇ, ਲੋਕਾਂ ਦੇ ਵਿਚ ਸਹੀ ਧਰਮ ਦੇ ਖਿਆਲਾਂ ਦਾ ਪਰਚਾਰ ਕਰਦੇ। ਉਥੇ ਦਰਸ਼ਨ ਔਰ ਸ਼ਾਸਤਰਾਂ ਦੀ ਤਸ਼ਰੀਹ ਕੀਤੀ ਜਾਂਦੀ, ਆਪਣੇ ਲਫ਼ਜ਼ਾਂ ਵਿਚ ਦਸਣ ਦੀ ਕੋਸ਼ਿਸ ਕੀਤੀ ਜਾਂਦੀ ਹੈ, ਧਰਮ ਫਲਾਸਫੀ of life ਦਸ ਜਾਂਦੀ। ਲੇਕਿਨ ਉਹ ਅਸਥਾਨ ਕੰਮਾਂ ਦਾ ਅਡਾ ਬਣ ਗਏ ਹਨ। ਉਥੇ ਸਾਰੀਆਂ ਬੁਰਾਈਆਂ ਫੈਲਾਉਣ ਦਾ ਮੌਕਾ ਮਿਲਿਆ ਲੋਕਾਂ ਨੇ ਕੀ ਕੀਤਾ ਕਿ ਜਦੋਂ ਗੁਰਦਵਾਰੇ ਗੁਰਦਵਾਰਾ ਪਰਬੰਧਕ ਕਮੇਟੀ ਦੇ ਸਪੁਰਦ ਹੋਣ ਲਗੇ, ਗੁਰਦਵਾਰਾ ਐਕਟ ਬਣਾਇਆ ਗਿਆ ਸੀ, ਤਾਂ ਲੋਕਾਂ ਨੇ ਆਪਣੇ ਗੁਰਦਵਾਰੇ ਬਦਲ ਦਿਤੇ। ਕਿਸੇ ਨੇ ਕੋਈ ਮੂਰਤੀ ਰਖ ਦਿਤੀ, ਕਿਸੇ ਨੇ ਸ੍ਰੀ ਚੰਦ ਦਾ ਨਾਉਂ ਲੈ ਲਿਆ, ਕਿਸੇ ਨੇ ਉਦਾਸੀਆਂ ਦਾ ਨਾਉਂ ਲੈ ਲਿਆ ਕਿਸੇ ਨੇ ਵੈਰਾਗੀਆਂ ਦਾ ਨਾਉਂ ਲੈ ਲਿਆ, ਕਿਸੇ ਨੇ ਹੋਰ ਨਾਉਂ ਲੈ ਲਿਆ। ਅਜਿਹੇ ਅਸਥਾਨਾਂ ਤੇ ਗੁਰਦਵਾਰਾ ਐਕਟ ਲਾਗੂ ਨਹੀਂ ਹੋ ਸਕਦਾ। ਉਨ੍ਹਾਂ ਨੇ ਗੁਰਦਵਾਰਿਆਂ ਨੂੰ ਰਾਤੋ ਰਾਤ ਬਦਲ ਦਿਤਾ। ਅਜ ਨਾ ਉਹ ਆਪਣੇ ਆਪ ਨੂੰ ਹਿੰਦੂ ਅਸਥਾਨ ਕਹਿੰਦੇ ਹਨ ਅਤੇ ਨਾ ਸਿਖ ਅਸਥਾਨ ਕਹਿੰਦੇ ਹਨ। ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਇਨ੍ਹਾਂ ਧਰਮ ਅਸਥਾਨਾਂ ਨੂੰ ਆਪਣੇ ਤਰੀਕੇ ਨਾਲ ਬਦਲ ਲਿਆ ਜਾਏ। ਕਿਸੇ ਨੇ ਸ੍ਰੀ ਚੰਦ ਦੇ ਨਾਉਂ ਤੇ ਧਰਮ ਅਸਥਾਨ ਬਣਾ ਲਿਆ। ਹੁਸ਼ਿਆਰਪੁਰ ਵਿਚ ਡੇਰਾ ਬਹਾਦਰ ਪੁਰ ਦਾ ਹੈ। ਹੁਸ਼ਿਆਰਪੁਰ ਵਿਚ ਉਸ ਦੇ ਨਾਲ ਇਕ ਲਖ ਰੁਪਏ ਦੀ ਜਾਇਦਾਦ ਹੈ ਅਤੇ ਯੂ.ਪੀ. ਵਿਚ ਵੀ ਹੈ। ਇਹ ਸਾਰੀ ਜਾਇਦਾਦ ਕੁਛ ਖਾਸ ਲੋਕਾਂ ਲਈ ਇਸਤੇਮਾਲ ਹੁੰਦੀ ਹੈ। ਉਥੇ ਬਦਮਾਸ਼ੀ ਦਾ ਇਕ ਅਡਾ ਬਣਾਇਆ ਹੋਇਆ ਹੈ। ਉਨ੍ਹਾਂ ਨੇ ਆਪਣੀ ਤਾਕਤ ਨੂੰ ਕਾਇਮ ਰਖਣ ਦੀ ਖਾਤਰ ਇਸ ਤਰ੍ਹਾਂ ਕੀਤਾ ਹੋਇਆ ਹੈ। ਉਸ ਜਾਇਦਾਦ ਨੂੰ ਸਹੀ ਤਰੀਕੇ ਨਾਲ ਇਸਤੇਮਾਲ ਨਹੀਂ ਕੀਤਾ ਜਾਂਦਾ ਅਤੇ ਗਲਤ ਤਰੀਕੇ ਨਾਲ ਇਸਤੇਮਾਲ ਕੀਤਾ ਜਾਂਦਾ ਹੈ। ਉਨ੍ਹਾਂ ਨੇ ਮੁਸ਼ਟੰਡੇ ਪਾਲੇ ਹੋਏ ਹਨ। ਜੇ ਕੋਈ ਉਨ੍ਹਾਂ ਦੇ ਖਿਲਾਫ ਆਵਾਜ਼ ਬੁਲੰਦ ਕਰਦਾ ਹੈ ਤਾਂ ਉਹ ਉਸ ਨੂੰ ਦਬਾ ਦਿੰਦੇ ਹਨ। ਏਸ ਕਿਸਮ ਦੀ ਚੀਜ਼ ਨਹੀਂ ਹੋਣੀ ਚਾਹੀਦੀ। ਇਹ ਮੁਸ਼ਟੰਡੇ ਉਨ੍ਹਾਂ ਨੇ ਖਿਲਾਫ ਆਵਾਜ਼ ਬੁਲੰਦ ਕਰਨ ਵਾਲਿਆਂ ਦਾ ਸਿਰ ਭੰਨਣ ਲਈ ਪਾਲੇ ਹੋਏ ਹਨ। ਇਸ ਲਈ ਜ਼ਰੂਰਤ ਹੈ ਕਿ ਜੋ ਲੱਖਾਂ ਰੁਪਿਆ ਇਸ ਤਰਾਂ ਗਲਤ ਤਰੀਕੇ ਨਾਲ ਇਸਤੇਮਾਲ ਹੁੰਦਾ ਹੈ ਉਸ ਦਾ ਗਲਤ ਇਸਤੇਮਾਲ ਬੰਦ ਕੀਤਾ ਜਾਵੇ। ਇਹ ਕਹਿਣਾ ਗਲਤ ਹੈ ਕਿ ਉਹ development ਦੇ ਕੰਮਾਂ ਤੇ ਲਾਉਂਦੇ ਹਨ। ਮੈਂ ਕਹਾਂਗਾ ਕਿ ਸਾਨੂੰ ਏਥੇ ਇਹ ਗਲ ਨਹੀਂ ਕਰਨੀ ਚਾਹੀਦੀ।

ਜੇ ਅਸੀਂ ਇਹ ਰੁਪਿਆ development ਦੇ ਕੰਮਾਂ ਤੇ ਖਰਚ ਦੇਈਏ ਤਾਂ ਕਲ ਨੂੰ ਲੋਕ ਕਹਿਣ ਲਗ ਪੈਣਗੇ ਕਿ ਧਰਮ ਵਿਚ ਦਖਲ ਦਿੰਦੇ ਹਨ। ਮੈਂ ਤਾਂ ਕਹਾਂਗਾ ਕਿ ਇਹੋ

ਜਿਹੇ ਮਠਾਂ ਦੀ ਆਮਦਨੀ ਦਾ ਰੁਪਿਆ ਐਸੇ ਧਰਮ ਅਸਥਾਨਾਂ ਤੇ ਖਰਚ ਕਰਨਾ ਚਾਹੀਦਾ ਹੈ ਜਿਸ ਤਰਾਂ ਕਿ ਹੁਸ਼ਿਆਰਪੁਰ ਵਿਚ ਇਕ ਸਾਧੂ ਆਸ਼ਰਮ ਹੈ । ਸਾਡੀ ਪੰਜਾਬ ਗੌਰਮੈਂਟ ਵੀ ਉਸ ਆਸ਼ਰਮ ਨੂੰ ਸਾਲਾਨਾ ਗਰਾਂਟ ਦਿੰਦੀ ਹੈ ਔਰ Central Government ਵੀ ਉਸ ਦੀ ਇਮਦਾਦ ਕਰਦੀ ਹੈ । ਇਹੋ ਜਿਹੇ ਜਿਹੜੇ ਅਦਾਰੇ ਸਾਡੇ ਸੂਬੇ ਵਿਚ ਚਲ ਰਹੇ ਹਨ ਉਨ੍ਹਾਂ ਮਠਾਂ ਦੀ ਆਮਦਨੀ ਉਨ੍ਹਾਂ ਅਦਾਰਿਆਂ ਤੇ ਖਰਚ ਕੀਤੀ ਜਾਏ ਤਾਂ ਲੋਕਾਂ ਨੂੰ ਬਹੁਤ ਫਾਇਦਾ ਹੋ ਸਕਦਾ ਹੈ । ਉਸ ਆਸ਼ਰਮ ਦਾ ਨਾਂ ਵਿਸ਼ਵੇਸ਼ਰਾ ਨੰਦ ਵੈਦਕ research institute ਹੈ ਜਿਥੇ ਵੇਦਾਂ ਦੀ ਅਤੇ ਹਰ ਪੁਰਾਣੇ ਗਰੰਥਾਂ ਦੀ research ਹੋ ਰਹੀ ਹੈ । ਉਥੇ ਵੇਦਾਂ ਦਾ ਹਿੰਦੀ ਵਿਚ translation ਕੀਤਾ ਜਾ ਰਿਹਾ ਹੈ ਔਰ ਸਾਡੀ ਪੁਰਾਣੀ literature ਜਿਹੜੀ ਸਾਡੇ ਰਿਸ਼ੀਆਂ ਦੀ ਦੇਣ ਹੈ ਉਸ ਤੇ research ਹੋ ਰਹੀ ਹੈ ਉਥੇ ਕਾਫੀ scholars ਕੰਮ ਕਰ ਰਹੇ ਹਨ ਔਰ ਬਜ਼ੁਰਗ ਪੰਡਿਤ ਕੰਮ ਕਰ ਰਹੇ ਹਨ । ਉਹ ਉਥੇ ਹੀ ਰਹਿੰਦੇ ਹਨ ਔਰ ਵੇਦਾਂ ਦਾ ਔਰ ਬਾਕੀ ਪੁਰਾਣਿਆਂ ਗਰੰਥਾਂ ਦਾ translation ਕਰ ਰਹੇ ਹਨ । ਉਹ ਵੈਦਿਕ ਭਾਸ਼ਾ ਦੀ dictionary ਵੀ ਬਣਾ ਰਹੇ ਹਨ ਔਰ ਬਾਲਮੀਕੀ ਰਮਾਇਣ ਤੇ ਹੋਰ ਪੁਰਾਣੇ ਗਰੰਥਾਂ ਦਾ ਹਿੰਦੀ ਵਿਚ translation ਵੀ ਕਰ ਰਹੇ ਹਨ । ਉਹ ਇਕ ਇਕ ਫਿਰਕੇ ਬਾਰੇ ਜਿਹੜੇ ਇਥੇ ਸਾਡੇ ਦੇਸ਼ ਵਿਚ ਹੋਏ ਹਨ ਉਨ੍ਹਾਂ ਬਾਰੇ ਸਾਰੀ research ਕਰ ਰਹੇ ਹਨ ਕਿ ਉਹ ਕਿਥੋਂ ਕਿਥੋਂ ਆਏ ਔਰ ਕਿਥੇ ਕਿਥੇ settle ਹੋ ਗਏ । ਉਹ ਇਹ research ਪੁਰਾਣੇ ਗਰੰਥਾਂ ਤੋਂ ਕਰ ਰਹੇ ਹਨ । ਇਸ ਸਾਰੀ ਚੀਜ਼ ਦੀ ਸਾਡੇ ਦੇਸ਼ ਨੂੰ ਬੜੀ ਜ਼ਰੂਰਤ ਹੈ ਤਾਂ ਜੋ ਅਸੀਂ ਇਨ੍ਹਾਂ ਚੀਜ਼ਾਂ ਦੇ ਜਾਣੂ ਹੋ ਸਕੀਏ । ਪਰ ਜੇ ਅਸੀਂ ਇਹ ਰੁਪਿਆ ਬਾਕੀ development ਦੇ ਕੰਮਾਂ ਤੇ ਖਰਚ ਦਿਤਾ ਤਾਂ ਲੋਕ ਇਸ ਦੀ ਮੁਖਾਲਫਤ ਕਰਨ ਲਗ ਜਾਣਗੇ । ਫਿਰ ਸਾਨੂੰ research work ਦੀ ਤੇ ਇਨ੍ਹਾਂ ਹੋਰ ਚੀਜ਼ਾਂ ਦੀ ਲੋੜ ਵੀ ਹੈ ਔਰ ਇਸ ਕੰਮ ਲਈ ਪੈਸੇ ਦੀ ਵਧੇਰੀ ਲੋੜ ਹੈ । ਹਾਲਾਂਕਿ ਪੰਜਾਬ ਸਰਕਾਰ ਔਰ ਸਾਡੀ centre ਦੀ ਸਰਕਾਰ ਇਸ ਕੰਮ ਲਈ ਰੁਪਿਆ ਵੀ ਦੇ ਰਹੀ ਹੈ ਫਿਰ ਵੀ ਉਹ ਰੁਪਿਆ ਥੋੜਾ ਹੈ । ਇਸ ਲਈ ਮੈਂ ਕਹਾਂਗਾ ਕਿ ਇਨ੍ਹਾਂ ਮਠਾਂ ਤੋਂ ਹੋ ਰਹੀ ਆਮਦਨੀ ਦਾ ਰੁਪਿਆ ਇਹੋ ਜਿਹੇ ਆਸ਼ਰਮਾਂ ਤੇ ਖਰਚ ਕੀਤਾ ਜਾਏ ਜਿਸ ਤਰ੍ਹਾਂ ਵਿਸ਼ਵੇਸ਼ਰਾਨੰਦ ਵੈਦਿਕ research institute, ਹੁਸ਼ਿਆਰਪੁਰ ਚਲ ਰਹੀ ਹੈ । ਅਗਰ ਹੁਸ਼ਿਆਰਪੁਰ ਵਿਚ ਜਿਹੜਾ ਬਹਾਦਰਪੁਰ ਦਾ ਡੇਰਾ ਹੈ ਸਿਰਫ ਉਸ ਦੀ ਆਮਦਨੀ ਹੀ ਉਸ ਆਸ਼ਰਮ ਨੂੰ ਦੇ ਦਿਤੀ ਜਾਏ ਤਾਂ ਵੀ ਉਸ ਦਾ ਕੰਮ ਬਹੁਤ ਚੰਗੀ ਤਰਾਂ ਚਲ ਸਕਦਾ ਹੈ । ਔਰ ਉਹ ਰੁਪਿਆ ਸਹੀ ਇਸਤੇਮਾਲ ਵਿਚ ਆ ਸਕਦਾ ਹੈ । ਇਸ ਲਈ ਇਹ ਜ਼ਰੂਰੀ ਹੈ ਕਿ ਕੋਈ ਕਮੇਟੀ ਬਣਾਈ ਜਾਏ ਜਿਹੜੇ ਇਨ੍ਹਾਂ ਮਠਾਂ ਤੋਂ ਹੋ ਰਹੀ ਆਮਦਨੀ ਨੂੰ ਖਰਚ ਕਰੇ ਅਤੇ ਉਨ੍ਹਾਂ ਦੀ management ਦਾ ਕੰਮ ਕਰੇ । ਜਿਸ ਤਰਾਂ ਇਸ ਵੇਲੇ ਆਰੀਆ ਸਮਾਜ ਦੀਆਂ ਕਮੇਟੀਆਂ ਬਣੀਆਂ ਹੋਈਆਂ ਹਨ ਜਾਂ ਸਨਾਤਨ ਧਰਮ ਸਭਾ ਦੀਆਂ ਕਮੇਟੀਆਂ ਹਨ ਔਰ ਉਹ ਆਪਣੇ ਆਪਣੇ ਕੰਮ ਠੀਕ ਤਰਾਂ ਨਾਲ ਨਿਭਾ ਰਹੀਆਂ ਹਨ, ਉਨ੍ਹਾਂ ਦੀ ਆਪਣੀ ਆਪਣੀ constitution ਬਣੀ ਹੋਈ ਹੈ ਔਰ ਉਸ ਦੇ ਮੁਤਾਬਕ ਉਹ ਕਮੇਟੀਆਂ ਆਪਣੇ ਕੰਮ ਚਲਾ ਰਹੀਆਂ ਹਨ । ਇਸੇ ਤਰਾਂ ਦੀਆਂ ਕਮੇਟੀਆਂ ਇਨ੍ਹਾਂ ਮਠਾਂ ਵਾਸਤੇ ਵੀ ਬਣਾਈਆਂ ਜਾ ਸਕਦੀਆਂ ਹਨ ।

ਚੌਧਰੀ ਸਿਰੀ ਚੰਦ ਨੇ ਜਿਹੜਾ ਇਹ ਕਿਹਾ ਹੈ ਕਿ ਉਹ ਮਹਤ family planning ਦਾ ਕੰਮ ਵੀ ਕਰਦੇ ਹਨ, ਇਹ ਗਲਤ ਗਲ ਹੈ । ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ ਅਜ ਉਨ੍ਹਾਂ ਮਹੰਤਾਂ ਨੇ ਸ਼ਾਦੀਆਂ ਵੀ ਕਰਨੀਆਂ ਸ਼ੁਰੂ ਕਰ ਦਿਤੀਆਂ ਹਨ । ਬਹਾਦਰ ਪੁਰ

[ਚੌਧਰੀ ਬਲਬੀਰ ਸਿੰਘ]

ਦੇ ਡੇਰੇ, ਜਿਸ ਦੀ ਮੈਂ ਹੁਣ ਗਲ ਕਰ ਰਿਹਾ ਹਾਂ ਉਸ ਗੱਦੀ ਦਾ ਪਹਿਲੇ ਇਹ ਰਿਵਾਜ ਸੀ ਕਿ ਉਥੇ ਦਾ ਮਹੰਤ ਸ਼ਾਦੀ ਨਹੀਂ ਸੀ ਕਰਵਾਂਦਾ ਪਰ ਅਜ ਕਲ ਜਿਹੜਾ ਮਹੰਤ ਹੈ ਉਸ ਨੇ ਸ਼ਾਦੀ ਕਰਵਾਈ ਹੋਈ ਹੈ । ਇਨ੍ਹਾਂ ਮਠਾਂ ਦੀ ਅਜ ਇਹ ਹਾਲਤ ਹੈ ਕਿ ਉਥੇ one man's rule ਚਲਦਾ ਹੈ । ਉਥੋਂ ਦੇ ਮਹੰਤ ਆਪਣੀ ਮਰਜ਼ੀ ਨਾਲ ਸਾਰੀ ਆਮਦਨੀ ਖਰਚ ਕਰਦੇ ਨੇ । ਜਿਸ ਤਰ੍ਹਾਂ ਉਨ੍ਹਾਂ ਦੀ ਮਰਜ਼ੀ ਆਏ ਉਹ ਉਸ ਨੂੰ ਜ਼ਾਇਆ ਕਰਦੇ ਨੇ । ਨਾ ਉਥੇ ਕੋਈ ਕਮੇਟੀ ਬਣੀ ਹੋਈ ਹੈ ਤੇ ਨਾ ਹੀ ਕੋਈ ਉਨ੍ਹਾਂ ਮਠਾਂ ਦਾ ਕੋਈ constitution ਹੈ ।

ਇਸ ਤਰੀਕੇ ਨੂੰ ਰੋਕਣ ਦੀ ਸਖਤ ਜ਼ਰੂਰਤ ਹੈ । ਇਹ ਜਿਹੜਾ ਰੁਪਿਆ ਉਥੋਂ ਜ਼ਾਇਆ ਕੀਤਾ ਜਾ ਰਿਹਾ ਹੈ ਉਸ ਨੂੰ ਬਚਾਇਆ ਜਾਣਾ ਚਾਹੀਦਾ ਹੈ ਕਿਉਂਕਿ ਉਸ ਦੀ ਬਾਕੀ ਧਰਮ ਦੇ ਕੰਮਾਂ ਲਈ ਬੜੀ ਸਖਤ ਜ਼ਰੂਰਤ ਹੈ । ਅਜੇ ਲੋਕਾਂ ਦੇ ਧਾਰਮਕ ਖਿਆਲਾਤ ਵਿਚ ਤਰੱਕੀ ਲਿਆ ਕੇ ਉਨ੍ਹਾਂ ਨੂੰ ਸ਼ਾਂਤੀ ਦੇਣ ਦੀ ਲੋੜ ਹੈ । ਕਿਉਂਕਿ ਲੋਕਾਂ ਵਿਚ ਸ਼ਾਂਤੀ ਦੋ ਤਰੀਕਿਆਂ ਨਾਲ ਲਿਆਂਦੀ ਜਾ ਸਕਦੀ ਹੈ । ਇਕ ਤਾਂ ਲੋਕਾਂ ਦੇ standard of living ਨੂੰ ਉਚਾ ਕਰਨ ਨਾਲ, ਜਿਹੜੀਆਂ ਉਨ੍ਹਾਂ ਦੀਆਂ ਆਰਥਕ ਤਕਲੀਫਾਂ ਹਨ ਉਨ੍ਹਾਂ ਨੂੰ ਦੂਰ ਕਰਨ ਨਾਲ ਸ਼ਾਂਤੀ ਆ ਸਕਦੀ ਹੈ ਤੇ ਦੂਜਾ ਤਰੀਕਾ ਇਹ ਹੈ ਕਿ ਲੋਕਾਂ ਵਿਚ ਧਾਰਮਕ ਖਿਆਲਾਤ ਪੈਦਾ ਕੀਤੇ ਜਾਣ ਔਰ ਉਨ੍ਹਾਂ ਦੇ ਸੋਚਣ ਦੇ ਤਰੀਕੇ ਨੂੰ ਬਦਲਿਆ ਜਾਏ । ਉਸ ਦੇ ਨਾਲ ਹੀ ਸ਼ਾਂਤੀ ਆ ਸਕਦੀ ਹੈ । ਇਹ ਦੋਨੋਂ ਤਰੀਕੇ ਜਦੋਂ ਤਕ ਨਾਲੋ ਨਾਲ ਨਹੀਂ ਚਲਣਗੇ ਉਸ ਵਕਤ ਤਕ ਸ਼ਾਂਤੀ ਨਹੀਂ ਆਏਗੀ । ਜਿਤਨੇ ਤਕ ਲੋਕਾਂ ਵਿਚ ਜਿਹੜੀ ਭੈੜੀਆਂ ਰੀਤੀਆਂ ਹਨ ਉਨ੍ਹਾਂ ਨੂੰ ਦੂਰ ਨਾ ਕੀਤਾ ਜਾਏ ਔਰ ਨਾਲ ਹੀ ਉਨ੍ਹਾਂ ਦਾ standard of living ਨੂੰ ਉਚਾ ਨਾ ਕੀਤਾ ਜਾਏ ਉਤਨੇ ਚਿਰ ਤਕ ਉਨ੍ਹਾਂ ਨੂੰ ਸ਼ਾਂਤੀ ਨਹੀ ਮਿਲ ਸਕਦੀ । ਬਾਹਰਲੇ ਮੁਲਕਾਂ ਦੀਆਂ ਮਿਸਾਲਾਂ ਸਾਡੇ ਸਾਹਮਣੇ ਹਨ ਉਥੇ ਹੀ ਸ਼ਾਂਤੀ ਹੈ ਜਿਥੇ ਦੋਨਾਂ ਪਾਸੇ ਤਰੱਕੀ ਕੀਤੀ ਗਈ ਹੈ । ਮਹਾਤਮਾ ਗਾਂਧੀ ਜੀ ਨੇ ਹਿੰਦੁਸਤਾਨ ਬਲਕਿ ਸਾਰੀ ਦੁਨੀਆਂ ਨੂੰ ਇਹੋ ਰਾਹ ਦਿਖਾਇਆ ਸੀ । ਉਨ੍ਹਾਂ ਨੇ ਕਿਹਾ ਸੀ ਕਿ ਦੋਵੇਂ ਪਾਸੇ ਤਰੱਕੀ ਕਰਨ ਨਾਲ ਹੀ ਸ਼ਾਂਤੀ ਮਿਲ ਸਕਦੀ ਹੈ। ਇਹ ਜਿਹੜੇ ਧਾਰਮਕ ਸਥਾਨ ਬਣੇ ਹੋਏ ਸੀ, ਇਹ ਲੋਕਾਂ ਨੂੰ ਸ਼ਾਂਤੀ ਦਿੰਦੇ ਸੀ ਜੇ ਇਹ ਦੋਵੇਂ ਚੀਜ਼ਾਂ ਚਲਦੀਆਂ ਹੋਣ ਤਾਂ ਦੇਸ਼ ਤਰੱਕੀ ਕਰ ਸਕਦਾ ਹੈ। ਇਹ ਬੜਾ ਜ਼ਰੂਰੀ ਹੈ ਕਿ ਜਿਹੜੇ ਲੋਕਾਂ ਦੇ ਧਾਰਮਕ ਖਿਆਲਾਤ ਹਨ ਉਨ੍ਹਾਂ ਨੂੰ ਤਰਗੀਬ ਦੇ ਕੇ ਚੰਗੇ ਪਾਸੇ ਲਾਇਆ ਜਾਵੇ । ਇਸ ਲਈ ਇਸ ਵੇਲੇ ਜਿਹੜਾ ਲਖਾਂ ਰੁਪਿਆ ਮਠਾਂ ਦਾ ਬੇਕਾਰ ਪਿਆ ਹੈ ਜਾਂ ਜਿਹੜਾ ਗਲਤ ਪਾਸੇ ਖਰਚ ਕੀਤਾ ਜਾ ਰਿਹਾ ਹੈ, ਜਿਹੜਾ ਸੁਲਫਾ, ਭੰਗ ਔਰ ਸ਼ਰਾਬ ਪੀਣ ਤੇ ਖਰਚ ਕੀਤਾ ਜਾ ਰਿਹਾ ਹੈ ਉਸ ਨੂੰ ਬਚਾ ਕੇ ਤੇ ਠੀਕ ਤਰ੍ਹਾਂ ਧਰਮ ਦੇ ਕੰਮਾਂ ਤੇ ਖਰਚ ਕਰਨਾ ਚਾਹੀਦਾ ਹੈ ।

ਸਰਦਾਰ ਰਾਮ ਦਿਆਲ ਸਿੰਘ : ਡਿਪਟੀ ਸਪੀਕਰ ਸਾਹਿਬ, ਚੌਧਰੀ ਸਾਹਿਬ ਇਤਨੀ ਉਚੀ ਆਵਾਜ਼ ਵਿਚ ਬੋਲ ਰਹੇ ਹਨ ਕਿ loud speaker ਦੀ ਵੀ ਲੋੜ ਨਹੀਂ । (ਹਾਸਾ)

श्री उपाध्यक्ष : मैं खुद यह सोच रहा था कि यह बहुत ज़ोर की आवाज़ में बोल रहे हैं । (I myself was feeling that the hon. Member was speaking in a very loud voice.)

ਚੌਧਰੀ ਬਲਬੀਰ ਸਿੰਘ : ਡਿਪਟੀ ਸਪੀਕਰ ਸਾਹਿਬ, ਇਹ ਭਾਲਤਾ ਖਾਣ ਵਾਲੇ ਜ਼ੋਰ ਨਾਲ ਆਪ ਬੋਲ ਨਹੀਂ ਸਕਦੇ ਤੇ ਦੂਜਿਆਂ ਨੂੰ ਬੋਲਦਿਆਂ ਸੁਣ ਵੀ ਨਹੀਂ ਸਕਦੇ ।

ਸਰਦਾਰ ਰਾਮ ਦਿਆਲ ਸਿੰਘ : ਤੁਸੀਂ ਬੋਲੋ ਪਰ ਸਾਰੇ ਹਾਊਸ ਦੇ ਕੰਨ ਤਾਂ ਨਾ ਖਾਓ ।

ਚੌਧਰੀ ਬਲਬੀਰ ਸਿੰਘ : ਮੈਂ ਸਰਦਾਰ ਰਾਮ ਦਿਆਲ ਸਿੰਘ ਨੂੰ ਕਹਿੰਦਾ ਹਾਂ ਕਿ ਉਨ੍ਹਾਂ ਵਿਚ ਜਿਹੜੀ ਇਹ ਕਮਜ਼ੋਰੀ ਆ ਗਈ ਹੈ ਇਹ ਉਨ੍ਹਾਂ ਬੁਰਾਈਆਂ ਦਾ ਨਤੀਜਾ ਹੈ ਜਿਹੜੀਆਂ ਇਨ੍ਹਾਂ ਕੀਤੀਆਂ ਹੋਈਆਂ ਨੇ । ਡਿਪਟੀ ਸਪੀਕਰ ਸਾਹਿਬ, ਇਸ resolution ਤੇ ਜ਼ੋਰ ਨਾਲ ਬੋਲਣ ਦੀ ਇਸ ਕਰਕੇ ਲੋੜ ਹੈ ਤਾਕਿ ਸਰਦਾਰ ਰਾਮ ਦਿਆਲ ਸਿੰਘ ਜੈਸੇ ਲੋਕਾਂ ਵਿਚ ਧਰਮ ਦਾ ਪ੍ਰਚਾਰ ਹੋ ਸਕੇ ; ਇਹ ਜਿਹੜੇ ਲੋਕੀਂ ਪੰਜਾਬ ਦੀ ਧਰਤੀ ਤੇ ਕਮਜ਼ੋਰ ਹੋ ਗਏ ਨੇ, ਜਿਨ੍ਹਾਂ ਦਾ ਧਿਆਨ ਦੂਜੇ ਪਾਸੇ ਚਲਾ ਗਿਆ ਹੈ, ਉਨ੍ਹਾਂ ਦੇ ਕੰਨਾਂ ਤੇ ਇਹ ਆਵਾਜ਼ ਪੈ ਜਾਏ ਔਰ ਫਿਰ ਉਹ ਕਮਜ਼ੋਰੀ ਮਹਿਸੂਸ ਨ ਕਰਨ । ਇਸ ਲਈ ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਧਰਮ ਅਸਥਾਨਾਂ ਤੇ control ਹੋਵੇ ਔਰ ਇਹ ਲੋਕ ਉਥੇ ਜਾਣ ਔਰ ਆਪਣੀ ਜ਼ਿੰਦਗੀ ਸਹੀ ਤਰੀਕੇ ਨਾਲ ਬਿਤਾ ਸਕਣ ਔਰ ਇਹ ਖਰਾਬੀਆਂ ਕਰ ਕੇ ਆਪਣੀ ਜ਼ਿੰਦਗੀ ਹੋਰ ਖਰਾਬ ਨਾ ਕਰਨ ਔਰ ਇਨ੍ਹਾਂ ਦੀ ਜਿਹੜੀ ਆਪਣੀ ਤਾਕਤ ਹੈ ਉਹ ਕਾਇਮ ਰਹਿ ਸਕੇ ।

**Mr. Deputy Speaker**: Please leave it now.

ਚੌਧਰੀ ਬਲਬੀਰ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿ ਰਿਹਾ ਸੀ ਕਿ ਇਨ੍ਹਾਂ ਮੱਠਾਂ ਦੀ ਜਿਹੜੀ ਲਖਾਂ ਰੁਪਏ ਦੀ ਆਮਦਨੀ ਹੈ ਇਸ ਨੂੰ ਧਰਮ ਦੇ ਕੰਮਾਂ ਤੇ ਔਰ ਧਰਮ ਮਰਯਾਦਾ ਨੂੰ ਕਾਇਮ ਰਖਣ ਲਈ ਇਸਤੇਮਾਲ ਕੀਤਾ ਜਾਵੇ ਔਰ ਲੋਕਾਂ ਵਿਚ ਜਿਹੜੀਆਂ ਗਲਤ ਰੀਤੀਆਂ ਫੈਲੀਆਂ ਹੋਈਆਂ ਨੇ ਉਨ੍ਹਾਂ ਨੂੰ ਦੂਰ ਕਰਨ ਲਈ ਕੀਤਾ ਜਾਏ । ਅਗਰ ਇਸ ਤਰ੍ਹਾਂ ਇਹ ਰੁਪਿਆ ਖਰਚਿਆ ਜਾਏ ਤਾਂ ਬਹੁਤ ਚੰਗਾ ਹੋਵੇ । ਇਸ ਰੁਪਏ ਨੂੰ development ਦੇ ਕੰਮਾਂ ਤੇ ਖਰਚ ਕਰਨ ਦੀ ਬਜਾਏ ਇਸ ਨੂੰ ਪੁਰਾਣੇ literature, ਜਿਹੜਾ ਸਾਨੂੰ ਸਾਡੇ ਪੁਰਾਣੇ ਰਿਸ਼ੀਆਂ ਤੋਂ ਵਿਰਸੇ ਵਿਚ ਮਿਲਿਆ ਹੋਇਆ ਹੈ ਉਸ ਦੀ research ਤੇ ਖਰਚ ਕੀਤਾ ਜਾਏ । ਉਸ literature ਦਾ ਪੂਰਾ ਪੂਰਾ ਫਾਇਦਾ ਉਠਾਇਆ ਜਾਏ । ਜੇ ਇਹ ਰੁਪਿਆ ਇਸ ਕੰਮ ਤੇ ਲਗਾਇਆ ਗਿਆ ਤਾਂ ਅਸੀਂ ਲੋਕਾਂ ਨੂੰ ਦਸ ਸਕਾਂਗਾ ਕਿ ਇਸ ਰੁਪਏ ਦਾ ਸਹੀ ਇਸਤੇਮਾਲ ਕੀਤਾ ਜਾ ਰਿਹਾ ਹੈ ।

ਜਿਸ ਤਰ੍ਹਾਂ ਇਹ ਗਲ ਚੌਧਰੀ ਸ੍ਰੀ ਚੰਦ ਨੇ ਕਹੀ ਹੈ ਕਿ ਵੋਟ ਗਵਰਨਮੈਂਟ ਬਨਾ ਦੇਵੇ, ਇਸ ਤਰ੍ਹਾਂ ਠੀਕ ਤਰੀਕੇ ਤੋਂ ਬਿਨਾ ਕੋਈ ਕੰਮ ਨਹੀਂ ਚਲ ਸਕਦਾ । ਇਸ ਲਈ ਇਸ ਦੇ ਲਈ ਜ਼ਰੂਰਤ ਇਸ ਗੱਲ ਦੀ ਹੈ ਕਿ ਕੋਈ ਕਮੇਟੀ ਬਣੇ । ਜਿਤਨੀਆਂ ਵੀ ਸਭਾਵਾਂ ਅਜ ਕਲ ਕੰਮ ਕਰ ਰਹੀਆਂ ਹਨ, ਜਿਵੇਂ ਸਨਾਤਨ ਧਰਮ ਸਭਾ ਹੈ ਉਨ੍ਹਾਂ ਦੀ ਆਪਣੀ ਕਮੇਟੀ ਬਣੀ ਹੋਈ ਹੈ, ਹੁਸ਼ਿਆਰਪੁਰ ਵਿਚ ਵਿਦਿਅਕ ਰੀਸਰਚ ਇੰਸਟੀਚੀਊਟ ਹੈ ਉਨ੍ਹਾਂ ਦੀ ਆਪਣੀ ਸਭਾ ਬਣੀ ਹੋਈ ਹੈ, ਜਿਹੜੀ ਕਿ ਕਈ ਸਾਲਾਂ ਤੋਂ ਕੰਮ ਕਰਦੀ ਚਲੀ ਆ ਰਹੀ ਹੈ ।

[ਚੌਧਰੀ ਬਲਬੀਰ ਸਿੰਘ]

ਜਿਤਨੀਆਂ ਵੀ ਆਰੀਆ ਸਮਾਜ ਸਭਾਵਾਂ ਹਨ ਉਨ੍ਹਾਂ ਦੀਆਂ ਆਪਣੀਆਂ ਕਮੇਟੀਆਂ ਹੁੰਦੀਆਂ ਹਨ। ਇਸੇ ਤਰ੍ਹਾਂ ਇਨ੍ਹਾਂ ਮੰਦਰਾਂ ਦਾ ਵੀ ਇੰਤਜਾਮ ਹੋ ਸਕਦਾ ਹੈ। ਪਰ ਇਹ ਤਦ ਹੀ ਹੋ ਸਕਦਾ ਹੈ ਜੇ ਇਨ੍ਹਾਂ ਨੂੰ ਇਕੱਠਾ ਕੀਤਾ ਜਾਵੇ। ਉਸ ਜਗ੍ਹਾ ਦਾ ਪੈਸਾ ਉਥੇ ਹੀ ਲਾਉਣ ਵਾਸਤੇ ਅਤੇ ਉਨ੍ਹਾਂ ਪੈਸਿਆਂ ਦਾ ਜਾਇਜ਼ ਇਸਤੇਮਾਲ ਕਰਨ ਵਾਸਤੇ ਇਹ ਜ਼ਰੂਰੀ ਹੈ ਕਿ ਉਥੇ ਕੋਈ ਕਮੇਟੀ ਬਣਾ ਦਿੱਤੀ ਜਾਵੇ। ਤਦ ਹੀ ਇਸ ਦਾ ਕੋਈ ਮਨਸ਼ਾ ਪੂਰਾ ਹੋ ਸਕਦਾ ਹੈ।

ਇਨ੍ਹਾਂ ਧਾਰਮਕ ਅਸਥਾਨਾਂ ਨੂੰ ਪੁਲੀਟੀਕਲ ਮਕਸਦ ਵਾਸਤੇ ਇਸਤੇਮਾਲ ਕੀਤਾ ਜਾਵੇਗਾ, ਇਥੇ ਇਹ ਵੀ ਕਿਹਾ ਗਿਆ ਹੈ ਪਰ ਇੰਤਜ਼ਾਮ ਕਮੇਟੀ ਦੇ ਆਪਣੇ ਹਥ ਵਿਚ ਹੁੰਦਾ ਹੈ। ਜੇ ਆਪਸ ਦੇ ਮੁਆਮਲਿਆਂ ਤੇ ਕਾਂਗਰਸ ਪਾਰਟੀ ਦਖਲ ਨਾ ਦਿੰਦੀ ਤਾਂ ਗੁਰਦਵਾਰਿਆਂ ਦੇ ਇੰਤਜ਼ਾਮ ਵਿਚ ਕੀ ਨੁਕਸ ਸੀ। ਅੱਜ ਜੇ ਕੋਈ ਆਦਮੀ ਗੁਰਦਵਾਰਿਆਂ ਵਿਚ ਇੰਤਜ਼ਾਮ ਕਰਨਾ ਚਾਹੁੰਦਾ ਹੋਵੇ ਤਾਂ ਉਹ ਬਾਕਾਇਦਾ ਕਰ ਸਕਦਾ ਹੈ, ਇਸ ਵਿਚ ਕਿਸੇ ਨੂੰ ਕੀ ਤਕਲੀਫ ਹੋ ਸਕਦੀ ਹੈ। ਪਰ ਜੇ ਧਾਰਮਕ ਅਸਥਾਨਾਂ ਨੂੰ ਕਿਸੇ ਨੇ political ਅਖਾੜਾ ਬਣਾਇਆ ਹੈ ਤਾਂ ਉਹ ਕਾਂਗਰਸ ਪਾਰਟੀ ਹੀ ਹੈ। ਇਨ੍ਹਾਂ ਨੇ ਆਪਣੇ ਇਖਤਿਆਰਾਤ ਦੇ ਇਸਤੇਮਾਲ ਕਰਨ ਦੀ ਖਾਤਰ ਗੁਰਦਵਾਰਿਆਂ ਵਿਚ politics ਨੂੰ ਲਿਆਉਣ ਦੀ ਕੋਸ਼ਿਸ਼ ਕੀਤੀ ਹੈ।

**श्री उपाध्यक्ष** : मेरा तो खयाल था आप खुद ही बैठ जायेंगे मगर अब मुझे कहना ही पड़ेगा कि आप बैठ जाएं। (I thought the hon. Member would himself finish up and sit down. But now I shall have to ask him to resume his seat.)

**ਚੌਧਰੀ ਬਲਬੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਕਿਹਾ ਹੈ ਕਿ ਗੁਰਦੁਵਾਰਿਆਂ ਨੂੰ ਪੁਲੀਟੀਕਲ ਅਖਾੜਾ ਬਣਾਇਆ ਹੋਇਆ ਹੈ। ਪਰ ਇਹ ਅਖਾੜਾ ਬਨਾਉਣ ਵਾਲੇ ਹਨ ਕੌਣ ? ਇਸ ਤਰ੍ਹਾਂ ਦੇ ਆਪਸ ਵਿਚ ਝਗੜੇ ਪਵਾਉਣ ਵਾਲੇ ਹਨ ਕੌਣ ? ਇਸ ਤਰ੍ਹਾਂ ਦੇ ਝਗੜੇ ਆਰੀਆ ਸਮਾਜ ਜਾਂ ਸਨਾਤਨ ਸਭਾ ਵਿਚ ਕਿਉਂ ਨਹੀਂ ਪੈਂਦੇ, ਇਸ ਦਾ ਜੇ ਕੋਈ ਕਾਰਨ ਹੈ ਤਾਂ ਉਹ ਇਹੋ ਹੈ ਕਿ ਉਥੇ ਹਕੂਮਤ ਨੇ ਅਜੇ ਤਕ ਦਖਲ ਨਹੀਂ ਦਿੱਤਾ। ਉਨ੍ਹਾਂ ਦੇ ਪਾਸ ਵੀ ਤਾਂ ਲੱਖਾਂ ਕਰੋੜਾਂ ਦੇ ਫੰਡਸ ਹਨ, ਕਿਉਂਕਿ ਉਹ ਆਪਨੇ ਦਾਇਰੇ ਵਿਚ ਮਹਿਦੂਦ ਹਨ ਉਥੇ ਕੋਈ ਦਖਲ ਨਹੀਂ ਦਿੰਦਾ, ਹਕੂਮਤ ਦਾ ਉਥੇ ਕੋਈ ਹਥ ਨਹੀਂ ਹੁੰਦਾ। ਇਸ ਵਾਸਤੇ ਉਥੇ ਕੋਈ ਝਗੜਾ ਨਹੀਂ ਪੈਂਦਾ। ਪੁਲੀਟੀਕਲ ਮਤਲਬ ਲਈ ਕੋਈ ਝਗੜਾ ਖੜ੍ਹਾ ਕਰਨਾ ਜਾਂ ਧਾਰਮਕ ਅਸਥਾਨ ਵਿਚ ਦਖਲ ਦੇਣਾ ਮੈਂ ਸਮਝਦਾ ਹਾਂ ਕਿ ਇਹ ਕੋਈ ਚੰਗੀ ਗੱਲ ਨਹੀਂ ਹੈ। ਇਸ ਲਈ ਹਿੰਦੂ ਧਰਮ ਅਸਥਾਨਾ ਦਾ ਵੀ ਕਿਸੇ Elected Body ਦੇ ਹਥ ਵਿਚ ਇੰਤਜ਼ਾਮ ਹੋਣਾ ਚਾਹੀਦਾ ਹੈ।

**Sardar Ram Dayal Singh** : Sir, the question be now put.

**श्री उपाध्यक्ष** : चौधरी सुंदर सिंह की speech के बाद इस मुआमला पर बहस खत्म कर दी जायेगी। (The discussion will be stopped on this topic after the speech of Chaudhri Sunder Singh.)

**ਚੌਧਰੀ ਸੁੰਦਰ ਸਿੰਘ** (ਗੁਰਦਾਸਪੁਰ 'ਰਿਜ਼ਰਵਡ') : ਡਿਪਟੀ ਸਪੀਕਰ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਦੀ ਤਾਈਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਅੱਜ ਇਥੇ ਧਰਮ ਦੀਆਂ ਬੜੀਆਂ .ਬੜੀਆਂ ਗੱਲਾਂ ਹੋਈਆਂ ਹਨ । ਇਥੇ ਚੌਧਰੀ ਬਲਬੀਰ ਸਿੰਘ ਜਿਹੜੇ ਆਪਣੇ ਆਪ ਨੂੰ ਧਰਮ ਦੇ ਆਗੂ ਕਹਿੰਦੇ ਹਨ, ਉਹ ਵੀ ਕਹਿ ਚੁਕੇ ਹਨ ਕਿ ਸਰਕਾਰ ਨੂੰ ਧਰਮ ਦੇ ਮੁਆਮਲੇ ਤੇ ਦਖਲ ਨਹੀਂ ਦੇਣਾ ਚਾਹੀਦਾ । ਉਨ੍ਹਾਂ ਨੇ ਹੁਸ਼ਿਆਰਪੁਰ ਦੀ ਇਕ ਵਿਦਿਅਕ institute ਦਾ ਵੀ ਜ਼ਿਕਰ ਕੀਤਾ । ਜਿਸ ਦੀ nature of working ਹੀ ਹੋਰ ਹੈ । ਉਹ ਤਾਂ ਇਕ ਬਹੁਤ ਸੁੱਚਜੀ ਸੰਸਥਾ ਹੈ । ਮੈਂ ਇਸ ਗੱਲ ਦੇ ਹੱਕ ਵਿਚ ਹਾਂ ਕਿ ਧਰਮ ਦਾ ਨਾਂ ਲੈ ਕੇ ਲੋਕਾਂ ਨੂੰ exploit ਨਹੀਂ ਕਰਨਾ ਚਾਹੀਦਾ । ਜਿਹੜੇ ਲੋਕ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਉਹ ਖੁਦ ਵੀ ਹੈਰਾਨ ਹੁੰਦੇ ਹਨ ਅਤੇ ਲੋਕਾਂ ਦਾ ਵੀ ਵਕਤ ਜ਼ਾਇਆ ਕਰਦੇ ਨੇ । ਚੌਧਰੀ ਸ੍ਰੀ ਚੰਦ ਜੀ ਇਸ ਰੈਜ਼ੋਲਿਊਸ਼ਨ ਦੇ ਖਿਲਾਫ ਬੋਲੇ ਹਨ । ਇਹ ਜਿਹੜਾ ਵੀ ਕੋਈ progressive bill ਹੋਵੇ, ਹਮੇਸ਼ਾਂ ਉਸ ਦੇ ਬਰਖਿਲਾਫ ਜਾਂਦੇ ਨੇ । ਇਨ੍ਹਾਂ ਨੇ ਤਾਂ ਚੌਧਰੀ ਛੋਟੂ ਰਾਮ ਦਾ ਨਾਂ ਵੀ ਬਦਨਾਮ ਕਰ ਰਖਿਆ ਹੈ । ਹੁਣ ਨਵਾਂ ਜ਼ਮਾਨਾਂ ਹੈ, ਹਰ ਕੰਮ ਵਿਚ ਨਵੇਂ ਤੋਂ ਨਵੇਂ ਤਰੀਕੇ ਈਜਾਦ ਹੋਏ ਹਨ । ਸਾਡੀਆਂ ਸਾਰੀਆਂ ਪੁਰਾਣੀਆ ਰੀਤੀਆਂ ਅਤੇ ਰਿਵਾਜ ਬਦਲਣ ਵਾਲੇ ਹਨ । ਇਥੋਂ ਤਕ ਕਿ ਹਿੰਦੁਸਤਾਨ ਦੀਆਂ ਸਾਰੀਆਂ ਭੈੜੀਆਂ ਰਸਮਾਂ ਬਦਲਣ ਵਾਲੀਆਂ ਹਨ । ਨਾ ਬਦਲਣ ਤਾਂ stagnation ਹੁੰਦੀ ਹੈ ਅਤੇ stagnation ਦਾ ਅੰਤ ਮੌਤ ਹੁੰਦਾ ਹੈ ।

*(At this stage Shri Lal Chand, a member of the Panel of Chairmen, occupied the Chair.)*

ਮੈਂ ਆਪ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜ਼ਿੰਦਗੀ ਵੀ ਕੁਦਰਤ ਨਾਲ ਇਕ ਤਰ੍ਹਾਂ ਦੀ ਲੜਾਈ ਹੀ ਹੈ ।

> "To be in harmony with Nature means stagnation/death. How did man build this house, by being in harmon with Nature—no, by fighting against Nature. It is a constant struggle against Nature. That constitutes human progress not in conformity with it."

ਜੇ ਕਿਸੇ ਨੂੰ ਠੀਕ ਰਸਤਾ ਨਾ ਦਸਿਆ ਜਾਵੇ ਉਹ ਮੰਜ਼ਲ ਤੇ ਨਹੀਂ ਪਹੁੰਚ ਸਕਦਾ । ਇਸ ਤਰ੍ਹਾਂ ਜਦੋਂ ਕਿਸੇ ਕੰਮ ਵਿਚ stagnation ਹੋ ਜਾਂਦੀ ਹੈ ਤੋਂ ਉਸ ਨੂੰ ਚਾਲੂ ਕਰਨ ਵਾਸਤੇ ਵੀ ਦਖਲ ਦੇਣਾ ਪੈਂਦਾ ਹੈ । ਇਸੇ ਤਰ੍ਹਾਂ ਧਰਮ ਵਿਚ ਵੀ stagnation ਹੋਈ ਹੋਈ ਹੈ ਅਤੇ ਇਸ ਨੂੰ ਚਲਾਉਣ ਦੇ ਪੁਰਾਣੇ ਤਰੀਕੇ ਅਜ ਕਲ ਦੇ ਜ਼ਮਾਨੇ ਵਾਸਤੇ ਠੀਕ ਨਹੀਂ ਹਨ, ਇਸ stagnation ਨੂੰ ਦੂਰ ਕਰਨ ਵਾਸਤੇ ਹਕੂਮਤ ਨੂੰ ਦਖਲ ਦੇਣਾ ਪੈਂਦਾ ਹੈ । ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਬੜੀ ਚੰਗੀ ਗਲ ਹੈ ਇਹ ਬਿਲ ਲਿਆਂਦਾ ਜਾਣਾ ਚਾਹੀਦਾ ਹੈ । ਇਹ ਵੀ ਠੀਕ ਹੈ ਕਿ ਜੋ funds ਹੋਣ ਉਨ੍ਹਾਂ ਦਾ ਬਾਕਾਇਦਾ ਹਿਸਾਬ ਹੋਵੇ ਅਤੇ ਉਹ ਧਰਮ ਦੇ ਕੰਮਾਂ ਤੇ ਹੀ ਖਰਚ ਕੀਤੇ ਜਾਣ । ਮੈਂ ਇਹ ਗੱਲ ਵੀ ਮੰਨਦਾ ਹਾਂ ਕਿ ਇਨ੍ਹਾਂ ਧਾਰਮਕ ਸਥਾਨਾਂ ਦੇ ਮਾਲਕ ਪਹਿਲਾਂ ਹਰੀਜਨਾਂ ਤੋਂ ਡਰਦੇ ਸਨ ਤੇ ਉਨ੍ਹਾਂ ਨੂੰ ਲਾਗੇ ਨਹੀਂ ਸੀ ਆਉਣ ਦਿੰਦੇ । ਹੁਣ ਜਦ ਇਨ੍ਹਾਂ ਧਰਮ ਸਥਾਨਾਂ ਨੂੰ common use ਵਾਸਤੇ ਕੀਤਾ ਜਾ ਰਿਹਾ ਹੈ ਤਾਂ ਇਸ ਦੀ ਖਿਲਾਫਵਰਜ਼ੀ ਕੀਤੀ ਜਾ ਰਹੀ ਹੈ । ਇਹ ਧਰਮ ਸਥਾਨ common ਹੋਣੇ ਚਾਹੀਦੇ ਹਨ ਅਤੇ ਹਰੀਜਨਾਂ ਦੇ ਮੁੰਡੇ ਇਥੇ ਪੜ੍ਹਨੇ ਚਾਹੀਦੇ ਹਨ । ਧਰਮ ਦੇ

[ਚੌਧਰੀ ਸੁੰਦਰ ਸਿੰਘ]

ਮਾਲਕੋ ਮੈਂ ਆਪ ਨੂੰ ਸਪੀਕਰ ਸਾਹਿਬ ਦੀ ਮਾਰਫਤ ਇਹ ਦਸਣਾ ਚਾਹੁੰਦਾ ਹਾਂ ਕਿ ਧਰਮ ਕੀ ਹੁੰਦਾ ਹੈ। ਪ੍ਰਮਾਤਮਾ ਦੀ ਤਲਾਸ਼ ਕਰਨ ਵਾਲਿਉ ਜ਼ਰਾ ਧਿਆਨ ਕਰੋ ਕਿ ਪ੍ਰਮਾਤਮਾ ਕਿਥੇ ਹੈ। ਸ੍ਰੀ ਰਾਬਿੰਦਰ ਨਾਥ ਟੈਗੋਰ ਨੇ ਇਸ ਦੇ ਮੁਤਾਲਿਕ ਇਉਂ ਕਿਹਾ ਹੈ।

"Leave this chanting and singing and telling of beeds. Wh cm dost thou worship in this lonely dark corner of a temple with doors all shut ? Open thine eyes and see thy God is not before thee !

He is there where the tiller is tilling the hard ground and where the path maker is breaking stones. He is with them in sun and in shower and his garment is covered with dust. Put off thy holy mantle and even like him come down on dusty soil.

Deliverance ? Where is this deliverance to be found ? Our master himself has joyfully taken upon him the bonds of creation ; he is bound with us all for ever.

Come out of thy meditations and leave aside thy flowers and incense. What harm is there if thy clothes become tattered and stained ? Meet him and stand by him in toil and in sweat of thy brow."

ਇਹ ਹੈ ਸਾਰਾ ਮਸਲਾ ਜੋ ਧਰਮ ਦੇ ਮੁਤਾਲਿਕ ਸਹੀ ਰੋਸ਼ਨੀ ਪਾਉਂਦਾ ਹੈ। ਜੇ ਸਹੀ ਰਸਤੇ ਤੇ ਚਲੀਏ ਤਦ ਹੀ ਰੋਸ਼ਨੀ ਮਿਲਦੀ ਹੈ ਅਤੇ ਪਤਾ ਲਗਦਾ ਹੈ ਕਿ ਧਰਮ ਕੀ ਚੀਜ਼ ਹੈ। ਅੱਜ ਲੋਕੀ ਕਹਿੰਦੇ ਹਨ ਕਿ ਧਰਮ ਮੰਦਰਾਂ ਵਿਚ ਹੈ ਜਾਂ ਧਰਮ ਫਲਾਣੀ ਥਾਂ ਵਿਚ ਹੈ ਜਾਂ ਇਹ ਇਸ ਰਸਤੇ ਤੇ ਚਲਣ ਵਿਚ ਹੈ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਦਰਅਸਲ ਇਹ ਕੀ ਹੈ :—

5 p.m.

ਜਨਾਬ, ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਗਿਰਜਿਆਂ ਦੀ ਮਿਸਾਲ ਦਿੰਦਾ ਹਾਂ। ਤੁਸੀਂ ਦੇਖਿਆ ਹੋਵੇਗਾ ਕਿ ਗਿਰਜਿਆਂ ਦੇ ਵਿਚ ਈਸਾਈ ਲੋਕ ਸਿਰਫ ਐਤਵਾਰ ਦੇ ਦਿਨ ਜਾਂਦੇ ਹਨ ਔਰ ਬਾਕੀ ਦੇ ਦਿਨ ਆਪਣੇ ਕੰਮ ਕਾਰ ਕਰਦੇ ਹਨ ਮਗਰ ਉਹ ਇਨ੍ਹਾਂ ਹਿੰਦੂਆਂ ਦੇ ਧਰਮ ਦੇ ਠੇਕੇਦਾਰਾਂ ਨਾਲੋਂ ਹਜ਼ਾਰਾਂ ਗੁਣਾ ਚੰਗੇ ਕੰਮ ਕਰਦੇ ਹਨ। ਤੁਸੀਂ ਦੇਖੋ ਉਨ੍ਹਾਂ ਦੇ ਏਥੇ ਕਿਤਨੇ ਹਸਤਪਤਾਲ, ਸਕੂਲ ਅਤੇ ਕਾਲਜ ਬਣਾਏ ਹੋਏ ਹਨ। ਇਸ ਦੇ ਮੁਕਾਬਲੇ ਵਿਚ ਜਿਹੜਾ ਪੰਡਤਾਂ ਅਤੇ ਹਿੰਦੂਆਂ ਨੇ ਮੰਦਰਾਂ ਵਗੈਰਾ ਦਾ ਢੋਂਗ ਰਚਾਇਆ ਹੋਇਆ ਹੈ ਇਹ ਭੋਲੇ ਲੋਕਾਂ ਨੂੰ exploit ਕਰਨ ਤੋਂ ਸਿਵਾਏ ਹੋਰ ਕੋਈ ਕੰਮ ਨਹੀਂ ਕਰਦੇ। ਇਹ ਬੜੇ ਬੜੇ loudspeaker ਲਾ ਕੇ ਸਵੇਰੇ ਸ਼ਾਨ ਢੋਲਕੀਆਂ ਖੜਕਾਉਂਦੇ ਹਨ ਮਗਰ ਇਨ੍ਹਾਂ ਦੀਆਂ ਕਰਤੂਤਾਂ ਦੇਖੋ ਤਾਂ ਕਾਫਰਾਂ ਵਾਲੀਆਂ ਹਨ। ਫੇਰ ਇਹ ਕਹਿੰਦੇ ਹਨ ਕਿ ਜੀ ਸਾਡੀ ਇਹ ਪੁਰਾਣੀ ਸੰਸਕ੍ਰਿਤੀ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਤੁਹਾਡੀ ਸੰਸਕ੍ਰਿਤੀ ਇਹੋ ਹੀ ਹੈ ਕਿ ਲੋਕਾਂ ਨੂੰ exploit ਕੀਤਾ ਜਾਵੇ ਔਰ ਬਦਮਾਸ਼ੀਆਂ ਦੇ ਅਡੇ ਬਣਾਏ ਜਾਣ ? ਤੁਸੀਂ ਸਵਾਮੀ ਵਿਵੇਕਾ ਨੰਦ ਜੀ ਨੇ ਜੋ ਕੁਝ ਧਰਮ ਦੇ ਬਾਰੇ ਕਿਹਾ ਹੈ ਉਸ ਨੂੰ ਪੜ੍ਹ ਕੇ ਦੇਖੋ। ਉਹ ਇਹ ਆਖਦੇ ਹਨ।

"Where should you seek for God ? Are not the poor, miserable and down-trodden gods ? Worship them first. I don's belive in God and religion who cannot wipe out the tears from the widow's eyes and cannot bring a morsel of food to the orphan's mouth."

ਉਹ ਇਹ ਕਹਿੰਦੇ ਹਨ ਕਿ ਅਸਲੀ ਧਰਮ ਇਹ ਹੈ ਕਿ ਤੁਸੀਂ ਗਰੀਬਾਂ ਦੀ ਮਦਦ ਕਰੋ ਔਰ ਉਨ੍ਹਾਂ ਦੇ ਨਾਲ ਹਮਦਰਦੀ ਕਰੋ। ਧਰਮ ਦੇ ਅਸਲੀ ਮਾਨੇ ਇਹ ਹੁੰਦੇ ਹਨ। ਧਰਮ ਦਾ ਮਤਲਬ ਇਹ ਨਹੀਂ ਹੁੰਦਾ ਕਿ ਤੁਸੀਂ ਕਿਸੇ ਦੇ ਨਾਲ ਨਾ ਲਗੋ, ਗਰੀਬਾਂ ਅਤੇ

ਦੁਖੀਆਂ ਨੂੰ ਤੁਸੀਂ ਨਫਰਤ ਕਰੋ । ਜਨਾਬ, ਡਿਪਟੀ ਸਪੀਕਰ ਸਾਹਿਬ, ਸਾਡੇ ਧਰਮ ਦੇ ਠੇਕੇਦਾਰਾਂ ਨੇ ਤਾਂ ਏਥੋਂ ਤਕ ਬੰਦਸ਼ ਲਾ ਰਖੀ ਸੀ ਕਿ ਜਿਹੜਾ ਅੰਗਰੇਜ਼ੀ ਪੜ੍ਹੇਗਾ ਉਹ ਹਿੰਦੂ ਨਹੀਂ ਰਹਿ ਸਕਦਾ । ਮੈਂ ਕਹਿੰਦਾ ਹਾਂ ਕਿ ਜਦੋਂ ਤਕ ਅੰਗਰੇਜ਼ੀ ਨਾ ਪੜ੍ਹੀ ਜਾਏ ਉਦੋਂ ਤਕ ਆਦਮੀ ਨੂੰ ਪਤਾ ਨਹੀਂ ਲਗ ਸਕਦਾ ਕਿ life ਕੀ ਹੈ । ਮੈਂ ਇਹ ਗਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜੇ ਸਾਡੇ ਪੰਡਿਤ ਨਹਿਰੂ ਜੀ ਅੰਗਰੇਜ਼ੀ ਨਾ ਪੜ੍ਹੇ ਹੋਏ ਹੁੰਦੇ ਤਾਂ ਅਜ ਹਿੰਦੁਸਤਾਨ ਆਜ਼ਾਦ ਨਹੀਂ ਸੀ ਹੋ ਸਕਦਾ । ਜ਼ਮਾਨਾ ਚੰਦ ਤਕ ਪਹੁੰਚ ਗਿਆ ਹੈ ਔਰ ਇਹ ਆਪਣੀ ਲੱਖਾਂ ਸਾਲ ਪੁਰਾਣੀ ਸੰਸਕ੍ਰਿਤੀ ਦਾ ਹੀ ਰਾਮ ਰੌਲਾ ਪਾਉਂਦੇ ਰਹਿੰਦੇ ਹਨ । ਮੈਂ ਕਹਿੰਦਾ ਹਾਂ ਕਿ ਸਾਰੇ ਮੰਦਰਾਂ ਅਤੇ ਡੇਰਿਆਂ ਦੀ ਜਿਤਨੀ ਆਮਦਨ ਹੁੰਦੀ ਹੈ ਉਸ ਨੂੰ ਸਾਰੀ ਨੂੰ pool ਕਰਕੇ ਲੋਕ-ਭਲਾਈ ਦੇ ਕੰਮਾਂ ਦੇ ਖਰਚ ਕਰੋ । ਇਨ੍ਹਾਂ ਨੂੰ ਧਰਮ ਉਹ ਸਮਝਣਾ ਚਾਹੀਦਾ ਹੈ ਜਿਹੜਾ ਬਾਬੂ ਰਾਬਿੰਦਰ ਨਾਥ ਟੈਗੋਰ ਨੇ ਕਿਹਾ ਹੈ ਜਾਂ ਸਵਾਮੀ ਵਿਵੇਕਾ ਨੰਦ ਨੇ ਕਿਹਾ ਹੈ । ਬਸ, ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਇਸ ਰੇਜ਼ੋਲਿਊਸ਼ਨ ਦੀ ਤਾਈਦ ਕਰਦਾ ਹਾਂ ।

ਕੰਵਰਾਨੀ ਜਗਦੀਸ਼ ਕੌਰ (ਜੈਤੋ) : ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ । ਸਤਿਕਾਰ ਯੋਗ ਚੇਅਰਮੈਨ ਸਾਹਿਬ, ਅਜ ਹਿੰਦੂਆਂ ਦੇ ਧਰਮ ਸਥਾਨਾਂ ਬਾਰੇ ਵਿਸ਼ੇਸ਼ ਕਰਕੇ 33 ਕਰੋੜ ਦੇਵਤਿਆਂ ਦੇ ਮੰਦਰ ਸਾਹਿਬਾਨ ਦੇ ਸਿਲਸਿਲੇ ਵਿਚ ਜਿਹੜਾ ਰੈਜ਼ੋਲਿਊਸ਼ਨ ਰਖਿਆ ਹੈ ਮੈਂ ਇਸ ਦੇ ਬਾਰੇ ਆਪਣੇ ਖਿਆਲਾਤ ਪੇਸ਼ ਕਰਨ ਲਈ ਖੜੀ ਹੋਈ ਹਾਂ । ਗੁਰੂ ਨਾਨਕ ਸਾਹਿਬ ਜੀ ਦੀ ਪਵਿੱਤਰ ਗੁਰਬਾਣੀ ਅਨੁਸਾਰ ਮਹਾਰਾਜ ਬਿਲਾਵਲੁ ਰਾਗ ਵਿਚ ਦਸਦੇ ਹਨ ।

> "ਮਨ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾਂ"
>
> ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਬਾਹੁੜਿ ਜਨਮਿ ਨ ਆਵਾ ,,੧,

ਜੇਕਰ ਅਸੀਂ ਆਪਣੇ ਮਨ ਨੂੰ ਮੰਦਰ ਸਮਝ ਕੇ ਇਸ ਨੂੰ ਸਾਫ ਕਰਕੇ ਨੇਕ ਬਣਾਈਏ ਅਤੇ ਪਰਮਾਤਮਾ ਦਾ ਨਾਮ ਧਿਆਈਏ ਤਾਂ ਫੇਰ ਤੀਰਥ ਨਹਾਉਣਾ ਸਫਲ ਹੈ । ਚੇਅਰਮੈਨ ਸਾਹਿਬ ਜੇਕਰ ਮਹਾਰਾਜ ਦੀ ਗੁਰਬਾਣੀ ਦੇ ਅਨੁਸਾਰ ਅਸੀਂ ਅਮਲ ਕਰੀਏ ਤਾਂ ਮੰਦਰਾਂ ਵਿਚ ਚੰਗੀਆਂ ਗੱਲਾਂ ਹੋ ਸਕਦੀਆਂ ਹਨ । ਸਾਡੇ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਤਾਂ ਇਹ ਹੁਕਮ ਦਿਤਾ ਹੈ ਕਿ ਮੇਰੀ ਗੋਲਕ ਦੇ ਵਿਚ ਜੇਕਰ ਕੋਈ ਆਦਮੀ ਪੈਸਾ ਜਾਂ ਰੁਪਿਆ ਪਾਉਣਾ ਚਾਹੇ ਤਾਂ ਉਸ ਨੂੰ ਮੇਰੀ ਗੋਲਕ ਗਰੀਬਾਂ ਦਾ ਮੂੰਹ ਸਮਝਣੀ ਚਾਹੀਦੀ ਹੈ । ਇਸ ਵਾਸਤੇ ਉਹ ਪੈਸਾ ਗਰੀਬਾਂ ਦੀ ਸਹਾਇਤਾ ਵਾਸਤੇ ਉਨ੍ਹਾਂ ਦੇ ਮੂੰਹ ਵਿਚ ਖੁਰਾਕ ਰਾਹੀਂ ਪਾਇਆ ਜਾਏ ਤਾਂ ਠੀਕ ਹੈ । ਇਸ ਕਰਕੇ ਚੇਅਰਮੈਨ ਸਾਹਿਬ, ਜੇਕਰ ਮੰਦਰਾਂ ਦਾ ਪੈਸਾ ਜ਼ਾਇਆ ਹੋ ਰਿਹਾ ਹੈ ਔਰ ਉਹ ਗਰੀਬਾਂ ਦੇ ਭਲੇ ਵਾਸਤੇ ਨਹੀਂ ਖਰਚ ਹੋ ਰਿਹਾ ਤਾਂ ਮੈਂ ਇਸ ਰੈਜ਼ਲਿਊਸ਼ਨ ਨੂੰ support ਕਰਦੀ ਹਾਂ । ਇਹ ਗੌਰਮਿੰਟ ਤਾਂ ਟੈਕਸਾਂ ਰਾਹੀਂ ਗਰੀਬਾਂ ਨੂੰ ਦੁਖੀ ਕਰ ਰਹੀ ਹੈ । ਮੰਦਰਾਂ ਦੇ ਵਿਚ ਜੇ ਕਰ ਚੰਗੇ ਕੰਮ ਹੋਣ, ਰੋਜ਼ ਗੀਤਾ ਦਾ ਪਾਠ ਹੋਵੇ ਜਾਂ ਰਾਮਾਇਣ ਦੀ ਕਥਾ ਹੋਵੇ ਔਰ ਉਨ੍ਹਾਂ ਦੀ ਆਮਦਨ ਬਚਿਆਂ ਨੂੰ ਤਾਲੀਮ ਦੇਣ ਵਾਸਤੇ, ਮੰਗਤਾਂ ਨੂੰ ਲੰਗਰ ਛਕਾਉਣ ਵਾਸਤੇ ਜਾਂ ਗਰੀਬਾਂ ਦੇ ਇਲਾਜ ਵਗੈਰਾ ਤੇ ਖਰਚਨ ਲਈ ਜਿਨ੍ਹਾਂ ਔਰਤਾਂ ਨੂੰ ਘਰੋਂ ਬੇਇਨਸਾਫੀ ਨਾਲ ਕਢ ਦਿੰਦੇ ਹਨ ਉਨ੍ਹਾਂ ਦੀ ਸੇਵਾ ਲਈ ਬੁਢੇ ਪੁਰਖ ਤੇ ਬਿਰਧ ਮਾਤਾਵਾਂ ਦੀ ਸੇਵਾ ਵਾਸਤੇ ਖਰਚ ਹੋਵੇ ਤਾਂ ਚੰਗੀ ਗਲ ਹੈ ।

[ਕੰਵਰਾਨੀ ਜਗਦੀਸ਼ ਕੌਰ]

Religion is a guide in life. ਇਹ ਸਾਡੀ ਜ਼ਿੰਦਗੀ ਦਾ ਇਕ ਕਿਸਮ ਦਾ guide ਹੁੰਦਾ ਹੈ ਜਿਹੜਾ ਕਿ ਚੁਰਾਸੀ ਦੇ ਗੇੜ ਕਟਾਉਂਦਾ ਹੈ । ਚੇਅਰਮੈਨ ਸਾਹਿਬ ਚੁਰਾਸੀ ਦੇ ਗੇੜ ਨਾ ਕੋਈ ਸਰਕਾਰ ਹੀ ਕਟਾਉਂਦੀ ਹੈ ਅਤੇ ਨਾ ਹੀ ਕੋਈ ਵਜ਼ੀਰ ਹੀ ਕਟਾ ਸਕਦਾ ਹੈ । ਇਸ ਵਾਸਤੇ ਮੈਂ ਕਹਿੰਦੀ ਹਾਂ ਕਿ ਜਦੋਂ ਮੰਦਰਾਂ ਦਾ ਬੋਰਡ ਕੇਵਲ ਵਾਹਿਗੁਰੂ ਦਾ ਨਾਂ ਜਾਂ ਸੰਤ ਮਹਾਂ ਪੁਰਖ ਜੋ ਸਚੇ ਮਾਰਗ ਸਾਨੂੰ ਚਲਾਂਦੇ ਹਨ, ਵਾਹਿਗੁਰੂ ਏ ਸਿਮਰਨ ਵਿਚੋਂ ਸਾਡਾ ਮਨ ਜੋੜ ਸਕਦੇ ਹਨ, ਯਾ elected committee ਵਗੈਰਾ ਬਨਾਉਣ ਦੇ ਵਾਸਤੇ ਚੋਣਾ ਹੋਣ ਤਾਂ ਉਨ੍ਹਾਂ ਦੇ ਵਿਚ ਗੌਰਮੈਂਟ ਦੀ ਤਰਫੋਂ ਕੋਈ ਦਖਲ ਅੰਦਾਜ਼ੀ ਨਹੀਂ ਹੋਣੀ ਚਾਹੀਦੀ । ਗੁਰਦਵਾਰਿਆਂ ਦੀਆਂ ਚੋਣਾਂ ਦੇ ਵਿਚ ਅਸੀਂ ਦੇਖਿਆ ਹੈ ਕਿ ਵਜ਼ੀਰਾਂ ਨੇ ਖੁਲਮ ਖੁਲਾ ਹਿਸਾ ਲਿਆ ਹੈ । ਸਿਰਫ ਪੰਜਾਬ ਦੇ ਵਜ਼ੀਰਾਂ ਨੇ ਹੀ ਦਖਲ ਅੰਦਾਜ਼ੀ ਕੀਤੀ ਬਲਕਿ ਸੈਂਟਰ ਦੇ ਡਿਪਟੀ ਸਪੀਕਰ ਨੇ ਵੀ ਗੁਰਦੁਆਰਾ ਚੋਣ ਵਿਚ 1960 ਵਿਚ ਆ ਕੇ ਦਖਲ ਦਿੱਤਾ ਸੀ । ਮੇਰੇ ਆਪਣੇ ਹਲਕੇ ਕੋਟ ਕਪੂਰੇ ਵਿਚ ਵੀ ਮਨਿਸਟਰ ਸਾਹਿਬਾਨ ਆ ਕੇ ਦਖਲ ਦਿੰਦੇ ਹਨ । ਇਹ ਬਿਲਕੁਲ ਨਜ਼ਾਇਜ ਗਲ ਹੈ । ਇਹ ਨਹੀਂ ਹੋਣੀ ਚਾਹੀਦੀ । ਜਿਹੜੇ ਲੋਕ, ਮੇਰਾ ਮਤਲਬ ਹੈ ਹਿੰਦੂ ਸਾਹਿਬਾਨ ਮੰਦਰਾਂ ਤੇ ਸ਼ਰਧਾ ਰਖਦੇ ਹਨ ਉਹ ਮੰਦਰਾਂ ਦੇ ਇੰਤਜ਼ਾਮ ਵਾਸਤੇ ਹਿੱਸਾ ਲੈਣ ਔਰ ਗੌਰਮੈਂਟ ਉਨ੍ਹਾਂ ਦੇ ਵਿਚ ਦਖਲ-ਅੰਦਾਜ਼ੀ ਨਾ ਕਰੇ । ਚੇਅਰਮੈਨ ਸਾਹਿਬ, ਕਾਮਰੇਡ ਮੁਨੀ ਲਾਲ ਜੀ ਨੇ ਦਸਿਆ ਹੈ ਕਿ ਮੰਦਰਾਂ ਦੇ ਵਿਚ ਬਹੁਤ ਬੁਰੇ ਬੁਰੇ ਕੰਮ ਹੁੰਦੇ ਹਨ । ਮੈਨੂੰ ਤਾਂ ਇਸ ਦੇ ਬਾਰੇ ਜ਼ਿਆਦਾ ਪਤਾ ਨਹੀਂ ਲੇਕਿਨ ਜੇਕਰ ਵਾਕਈ ਮੰਦਰਾ ਦੇ ਵਿਚ ਮਹੰਤ ਜਾਂ ਪੁਜਾਰੀ ਬੁਰੇ ਕੰਮ ਕਰਦੇ ਹਨ ਤਾਂ ਈਲੈਕਸ਼ਨ ਰਾਹੀਂ ਉਨ੍ਹਾਂ ਨੂੰ ਉਥੋਂ ਅਲਹਿਦਾ ਕੀਤਾ ਜਾਵੇ ਔਰ ਉਨ੍ਹਾਂ ਦੀ ਥਾਂ ਮੰਦਰਾ ਦਾ ਇੰਤਜ਼ਾਮ ਚੰਗਿਆਂ ਬੰਦਿਆਂ ਦੇ ਹੱਥਾਂ ਵਿਚ ਦਿਤਾ ਜਾਵੇ । ਇਹ ਨਹੀਂ ਕਿਹਾ ਜਾ ਸਕਦਾ ਕਿ ਸਾਰੇ ਦੇ ਸਾਰੇ ਮਹੰਤ ਜਾਂ ਪੁਜਾਰੀ ਖਰਾਬ ਹੀ ਹੋਣ ਮਗਰ ਜਿਹੜੇ ਖਰਾਬ ਹਨ ਉਨ੍ਹਾਂ ਦੀ ਥਾਂ ਦੂਸਰਿਆਂ ਨੂੰ ਇਲੈਕਟ ਕੀਤਾ ਜਾਣਾ ਚਾਹੀਦਾ ਹੈ ਤਾਕਿ ਮੰਦਰਾਂ ਦੀ ਜਿਹੜੀ ਆਮਦਨ ਹੈ ਉਹ ਚੰਗੇ ਕੰਮਾਂ ਤੇ ਲਾਈ ਜਾ ਸਕੇ । ਕਈ ਮੰਦਰਾਂ ਦੇ ਖਜ਼ਾਨਿਆਂ ਦੇ ਵਿਚ ਲੱਖਾਂ ਰੁਪਿਆਂ ਦੀ ਜਾਇਦਾਦ ਦੱਬੀ ਪਈ ਹੈ । ਜੇ ਅਸੀਂ ਮੰਦਰਾਂ ਦਾ ਕੋਈ ਬੋਰਡ ਬਣਾ ਦੇਈਏ ਤਾਂ ਉਹ ਰਕਮ ਚੰਗੇ ਕੰਮਾਂ ਤੇ ਖਰਚ ਕੀਤੀ ਜਾ ਸਕਦੀ ਹੈ । ਸਾਡੇ ਗੁਰਦਵਾਰਿਆਂ ਦੇ ਵਿਚ ਚੇਅਰਮੈਨ ਸਾਹਿਬ, ਸੰਗਤਾਂ ਦੇ ਵਾਸਤੇ ਲੰਗਰ ਚਲਦੇ ਰਹਿੰਦੇ ਹਨ ਔਰ ਗੁਰੂ ਮਹਾਰਾਜ ਨੇ ਇਹ ਕਿਹਾ ਹੈ ਕਿ ਦੇਗ ਤੇਗ ਫਤਹਿ । ਗੁਰਦਵਾਰਿਆਂ ਦੇ ਵਿਚ ਦਿਨ ਰਾਤ ਵਾਹਿਗੁਰੂ ਦਾ ਨਾਮ ਜਪੀਂਦਾ ਰਹਿੰਦਾ ਹੈ । ਮੈਂ ਇਥੇ ਇਹ ਦਸਣਾ ਮੁਨਾਸਿਬ ਸਮਝਦੀ ਹਾਂ ਕਿ ਮੈਂ ਸੰਨ 1956 ਦੇ ਵਿਚ 7 ਸੂਬਿਆਂ ਦੇ ਧਰਮ ਅਸਥਾਨਾਂ ਦੀ ਯਾਤਰਾ ਕੀਤੀ । ਮੈਂ ਜਿੱਥੇ ਗੁਰਦਵਾਰੇ ਸਾਹਿਬਾਨ ਦੇ ਦਰਸ਼ਨ ਕੀਤੇ ਉਸ ਦੇ ਨਾਲ ਹੀ ਜਿੱਥੇ ਜਿੱਥੇ ਮੰਦਰ ਸਾਹਿਬਾਨ ਸਨ ਉਨ੍ਹਾਂ ਦੇ ਵੀ ਦਰਸ਼ਨ ਕੀਤੇ । ਜਿੱਥੇ ਸੀਤਾ ਜੀ ਬਨਬਾਸ ਦੇ ਸਮੇਂ ਰਹੇ ਸਨ ਮੈਂ ਉਸ ਮੰਦਰ ਵਿਚ ਗਈ । ਉਥੇ ਜਾ ਕੇ ਮੈਨੂੰ ਬੜੀ ਨਿਰਾਸ਼ਾ ਹੋਈ ਜਦੋਂ ਮੈਂ ਵੇਖਿਆ ਕਿ ਉਥੇ ਸੀਤਾ ਜੀ ਦਾ ਇਤਹਾਸ ਕੋਈ ਵੀ ਦਸਣ ਵਾਲਾ ਨਹੀਂ ਸੀ । ਸੀਤਾ ਜੀ ਵਰਗੀ ਪਵਿਤਰ ਹਸਤੀ ਦੀ ਕੋਈ ਵੀ ਉਥੇ ਜੀਵਨ ਕਥਾ ਨਹੀਂ ਸੀ ਸੁਨਾ ਰਿਹਾ । ਇਸੇ ਤਰ੍ਹਾਂ ਮੈਂ ਜਗਨਨਾਥ ਪੁਰੀ ਦੇ ਦਰਸ਼ਨ ਕਰਨ ਗਈ ਜਿਹੜਾ ਕਿ 33 ਕਰੋੜ ਦੇਵਤਿਆਂ ਦਾ ਸਥਾਨ ਹੈ । ਮੈਨੂੰ ਪਤਾ ਲਗਾ ਸੀ ਕਿ ਉਥੇ ਕਈ ਦੇਵਤਿਆਂ ਦੀਆਂ ਮੂਰਤੀਆਂ ਹਨ ਔਰ ਉਨ੍ਹਾਂ ਦੀਆਂ ਅੱਖਾਂ ਦੇ ਵਿਚ ਬੜੇ

ਬੜੇ ਕੀਮਤੀ ਹੀਰੇ ਜੜੇ ਹੋਏ ਹਨ । ਮੈਂ ਉਨ੍ਹਾਂ ਦੇ ਦਰਸ਼ਨ ਕਰਨ ਦੇ ਖਿਆਲ ਨਾਲ ਗਈ, ਮਗਰ ਉਥੇ ਪੈਰ ਰਖਦਿਆਂ ਹੀ ਮੈਨੂੰ ਚਾਰ ਚੁਫੇਰੇ ਤੋਂ ਮੰਗਤਿਆਂ ਨੇ ਥਾਲੀਆਂ ਲੈ ਕੇ ਘੇਰਾ ਪਾ ਲਿਆ । ਉਹ ਉਥੋਂ ਦੇ ਪੁਜਾਰੀ ਵਗੈਰਾ ਸਨ । ਕੋਈ ਆਖੇ ਪਹਿਲੇ ਇਥੇ ਚਵਾਨੀ ਪਾਉ ਫੇਰ ਅੱਗੇ ਜਾਣਾ, ਕੋਈ ਆਖੇ ਪਹਿਲੇ ਸਵਾ ਰੁਪਿਆ ਰਖੋ ਫੇਰ ਅੱਗੇ ਜਾਣਾ । ਉਨ੍ਹਾਂ ਨੇ ਮੈਨੂੰ 33 ਕਰੋੜ ਦੇਵਤਿਆਂ ਦੇ ਦਰਸ਼ਨ ਨਹੀਂ ਕਰਨ ਦਿਤੇ । ਮੈਂ ਉਨ੍ਹਾਂ ਨੂੰ ਕਿਹਾ ਕਿ ਮੈਂ ਜੋ ਕੁਝ ਦੇਖਣ ਆਈ ਹਾਂ ਤੁਸੀਂ ਪਹਿਲੇ ਉਹ ਤਾਂ ਮੈਨੂੰ ਦੇਖ ਲੈਣ ਦਿਉ ।

ਜਦੋਂ ਅਸੀਂ ਸਾਰੇ ਯਾਤਰੂ ਪਰੇਸ਼ਾਨ ਹੋ ਕੇ ਤੁਰ ਆਏ ਤਾਂ ਢੋਲ ਵਜਾਉਂਦੇ ਦੂਜੇ ਮੰਗਤੇ ਸਾਡੇ ਮਗਰ ਲਗ ਪਏ । ਉਹ ਕਹਿੰਦੇ ਕਿ ਤੁਸੀਂ ਤਾਂ ਸਾਨੂੰ ਦਿਓ, ਹੋਰ ਤਾਂ ਕੋਈ ਨਹੀਂ ਦਿੰਦਾ । ਇਸ ਤਰੀਕੇ ਨਾਲ ਜੋ ਗੱਲਾਂ ਹੋ ਰਹੀਆਂ ਹਨ ਇਹ ਨਹੀਂ ਹੋਣੀਆਂ ਚਾਹੀਦੀਆਂ । ਆਪਣੀ ਯਾਤਰਾ ਵਿਚ ਮੈਂ ਦਿੱਲੀ ਵਿਚ ਬਿਰਲਾ ਮੰਦਰ ਦੇਖਿਆ । ਉਥੇ ਜ਼ਰੂਰ ਸੁਰੀਲੀ ਆਵਾਜ਼ ਵਿਚ ਇਕ ਭਾਈ ਭਜਨ ਪੜ੍ਹ ਰਿਹਾ ਸੀ । ਮਨ ਤੇ ਬੜਾ ਅਸਰ ਹੋਇਆ, ਬੜਾ ਚੰਗਾ ਲਗਾ । ਆਸ ਤਾਂ ਇਹ ਸੀ ਕਿ ਹੋਰ ਸੂਬਿਆਂ ਅਤੇ ਬਿੰਦ੍ਰਾ ਬਨ ਵਿਚ ਜਾਵਾਂਗੀ ਤੇ ਹੋਰ ਜਗ੍ਹਾ ਜਾਕੇ ਭਜਨ ਸੁਣਾਂਗੀ । ਲੇਕਿਨ ਓਥੇ ਕੋਈ ਐਸੀ ਗਲ ਨਹੀਂ ਸੀ । ਬਨਾਰਸ ਦੇ ਮੁਤੱਲਿਕ ਤਾਂ ਗੁਰਬਾਣੀ ਵਿਚ ਵੀ ਆਉਂਦਾ ਹੈ ਕਿ ਬਨਾਰਸ ਦੇ ਠਗ ਬੜੇ ਮਸ਼ਹੂਰ ਹਨ । ਉਹ train ਤੋਂ ਉਤਰਦਿਆਂ ਸਾਰ ਹੀ ਮਗਰ ਲਗ ਜਾਂਦੇ ਹਨ, ਭੁਲੇਖੇ ਵਿਚ ਪਾ ਦਿੰਦੇ ਹਨ । ਇਕ ਯਾਤਰੂ ਲਈ ਉਨ੍ਹਾਂ ਤੋਂ ਬਚਣਾ ਬੜਾ ਮੁਸ਼ਕਲ ਹੋ ਜਾਂਦਾ ਹੈ । ਗੌਰਮੈਂਟ ਇਨ੍ਹਾਂ ਸਥਾਨਾਂ ਵਿਚ control ਕਰੇ ਪਰ ਧਰਮ ਅਸਥਾਨ 'ਚ' ਬਿਲਕੁਲ ਦਖਲ ਅੰਦਾਜ਼ੀ ਨਾ ਕਰੇ । ਪਰ ਇਹ ਗੌਰਮੈਂਟ ਬਾਜ਼ ਨਹੀਂ ਆਉਂਦੀ । Municipal Elections ਹੋਈਆਂ । ਉਥੇ ਵਜ਼ੀਰ ਗਏ, ਗਿਆਨੀ ਜੀ ਮਹਾਰਾਜ ਉਥੇ ਜਾ ਕੇ ਬੈਠ ਗਏ । ਇਹ ਆਪਣੇ ਬੰਦਿਆਂ ਦੀ support ਕਰਨ ਗਏ ਸਨ । ਫਰੀਦ ਕੋਟ ਵਿਚ ਇਹ ਹਾਲਾਤ ਸਨ । ਕਾਂਗਰਸੀ ਜਲਸਿਆਂ ਵਿਚ ਸੰਗਤਾਂ ਨੇ ਨਾਹਰੇ ਲਾਏ 'ਰਾਜਾ ਫਰੀਦ ਕੋਟ ਜ਼ਿੰਦਾ ਬਾਦ,' 'ਪੰਜਾਬੀ ਸੂਬਾ ਜ਼ਿੰਦਾ ਬਾਦ' । ਇਨ੍ਹਾਂ ਨੇ ਨਜਾਇਜ਼ 300 ਵੋਟਾਂ ਪਿੰਡ ਦੀਆਂ ਬਣਾ ਕੇ ਸਰਾਵਾਂਪਿੱਪਲੀ ਮੱਤਾ ਤੇ ਪੰਜਰਾਗਾਈਆ ਤੋਂ 8 ward Faridkot ਵਿਚ election ਵਿਚ ਪਾਈਆਂ । ਇਹ election ਲੜਨ ਦਾ ਤਰੀਕਾ ਹੈ । ਇਹ ਇਸ ਤਰੀਕੇ ਨਾਲ ਨਾਜਾਇਜ਼ ਗੱਲਾਂ ਕਰਦੇ ਹਨ । ਚੇਅਰਮੈਨ ਸਾਹਿਬ, ਤੁਸੀਂ ਇਸ ਦਾ ਜ਼ਿੰਮਾ ਲਓ । ਮੈਨੂੰ ਕੋਈ ਇਤਬਾਰ ਨਹੀਂ ਇਸ ਕਾਂਗਰਸ ਗੌਰਮੈਂਟ ਤੇ । ਇਹ ਧਰਮ ਸਥਾਨਾਂ ਵਿਚ ਦਖਲ ਦੇਣ ਤੋਂ ਬਾਜ਼ ਨਹੀਂ ਆਉਂਦੀ । ਇਸ ਵਿਚ election ਹੋਣਾ ਠੀਕ ਹੈ । ਕਈ widows ਹਨ । ਉਨ੍ਹਾਂ ਦੇ ਨਿੱਕੇ ਨਿੱਕੇ ਬੱਚੇ ਹਨ । ਉਹ ਉਨ੍ਹਾਂ ਦੀ ਪੜ੍ਹਾਈ ਨਹੀਂ ਕਰਵਾ ਸਕਦੀਆਂ । ਉਨ੍ਹਾਂ ਨਾਲ ਬੁਰਾ ਸਲੂਕ ਕੀਤਾ ਜਾਂਦਾ ਹੈ । ਉਨ੍ਹਾਂ ਦੇ ਬਚਿਆਂ ਦੀ ਪੜ੍ਹਾਈ ਦਾ ਇੰਤਜ਼ਾਮ ਹੋਵੇ । ਧਰਮ ਸਿਕਸ਼ਾ ਮੰਦਰਾਂ ਤੋਂ ਮਿਲੇ ਕਈ ਔਰਤਾਂ ਘਰੋਂ ਕਢੀਆਂ ਹੋਈਆਂ ਹਨ ਉਨ੍ਹਾਂ ਦੀ ਕੋਈ ਨਹੀਂ ਸੁਣਦਾ । ਉਨ੍ਹਾਂ ਦੀ support ਕੀਤੀ ਜਾਏ । widows ਦੀ support ਹੋਏ । ਉਨ੍ਹਾਂ ਦੇ ਬਚਿਆਂ ਦੀ support ਹੋਵੇ ਤੇ ਉਹ ਪੜ੍ਹਾਈ ਕਰਨ । ਇਹ ਤਰੀਕਾ ਠੀਕ ਹੈ । ਚੇਅਰਮੈਨਸਾਹਿਬ, ਮੈਨੂੰ ਕਈ M. L. As. ਸਾਹਿਬਾਨ ਨੇ ਖਾਸ ਤੌਰ ਤੇ ਕਿਹਾ ਕਿ ਮੈਂ ਇਸ ਤੇ ਬੋਲਾਂ । ਮੈਂ ਇਸ Resolution ਦੀ ਤਾਈਦ ਕਰਦੀ ਹਾਂ । ਹੋਰ ਗੱਲਾਂ ਵੀਰ ਮੁਨੀ ਲਾਲ ਨੇ ਦਸੀਆਂ ਹਨ ।

[ਕੰਵਰਾਨੀ ਜਗਦੀਸ਼ ਕੌਰ]

"ਜਿਹੜੇ ਬੰਦੇ ਕਹਿੰਦੇ ਹਨ election ਕੀਤੀ ਜਾਵੇ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਪੰਥ ਖਤਰੇ ਵਿਚ ਹੈ। ਬਠਿੰਡੇ ਗੋਲੀ ਚਲੀ, ਕੀ ਕੁਝ ਹੋਇਆ? ਨਿੱਕੇ ਨਿੱਕੇ ਬੱਚੇ ਮਾਰਕੇ ਕੀਮਾ ਕਰਕੇ ਦਾਲਾਂ ਵਿਚ ਰਿੱਝ ਕੇ, ਪੰਥ ਦੇ ਬਚੇ ਪੰਥ ਮੂਹਰੇ ਪਾ ਦਿਤੇ। ਕਿਨਾਂ ਜ਼ੁਲਮ ਹੋਇਆ। ਅਜੇ ਪੰਥ ਨੂੰ ਖਤਰਾ ਨਹੀਂ? ਜੇਲ ਵਿਚ ਕਿਤਨਾ ਖਤਰਨਾਕ ਹਾਦਸਾ ਹੋਇਆ। ਮੈਂ ਅਧੇ ਸਾਲ ਤੋਂ ਜ਼ਿਆਦਾ ਜੇਲ੍ਹ ਵਿਚ ਰਹਿ ਆਈ ਹਾਂ। ਇਸ ਗੌਰਮੈਂਟ ਦਾ ਮੈਨੂੰ ਡਰ ਹੈ ਕਿ ਕਿਤੇ ਬੁਰਕੀ ਖਾਣ ਤੇ ਵੀ ਟੈਕਸ ਨਾ ਲਗ ਜਾਏ। ਇਹ ਟੈਕਸ ਹਟਾਏ ਜਾਣ। ਮੰਦਰਾਂ ਵਿਚ ਚੰਗੇ ਸੁਝਾਉ ਦਿਤੇ ਜਾਣ, ਪੜ੍ਹਾਈਆਂ ਹੋਣ ਧਾਰਮਿਕ ਤਾਲੀਮ ਦਿਤੀ ਜਾਏ। ਓਥੇ ਕੋਈ ਯਾਤਰੂ ਆਵੇ ਤਾਂ ਪਾਠ ਸੁਣੇ, ਉਸ ਦਾ ਮਨ ਸ਼ਾਂਤ ਹੋਵੇ। ਪਾਠ ਮਨ ਨੂੰ ਸ਼ਾਂਤੀ ਦਿੰਦਾ ਹੈ। ਹਰੀ ਦੇ ਨਾਮ ਤੋਂ ਸ਼ਾਂਤੀ ਆਉਂਦੀ ਹੈ। ਮੈਂ ਕਹਿੰਦੀ ਹਾਂ ਕਿ ਮੌਜੂਦਾ ਗੌਰਮੈਂਟ ਦੇ ਜਿਹੜੇ ਵਜ਼ੀਰ ਹਨ, ਪੰਡਤ ਜੀ ਮੈਂ ਤੁਹਾਡੇ ਵਲ ਇਸ਼ਾਰਾ ਨਹੀਂ ਕਰਦੀ, ਜਿਹੜੇ ਪੰਡਿਤ ਵਜ਼ੀਰ ਹਨ ਉਹ ਮੱਛੀ, ਅੰਡਾਂ, ਸ਼ਰਾਬ ਸਭ ਕੁਝ ਖਾਂਦੇ ਪੀਂਦੇ ਹਨ। ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਜਦ India ਦੇ ਬੜੇ ਬੜੇ ਪੰਡਤਾਂ ਦੀ ਪਰਖ ਕੀਤੀ ਤਾਂ ਏਧਰ ਤਾਂ ਦਿਤੀਆਂ ਪੰਜ ਪੰਜ ਮੁਹਰਾਂ ਤੇ ਓਧਰ ਰੁਪਿਏ। ਬਹੁਤ ਸਾਰੇ ਪੰਡਤ ਮਾਸ ਖਾਨ ਵਾਸਤੇ ਬੇਅੰਤ ਬੈਠੇ ਉਨ੍ਹਾਂ ਨੂੰ ਪੰਜ ਪੰਜ ਮੁਹਰਾਂ ਲੈਣ ਦਾ ਲੋਭ ਸੀ ਭਾਰਤ ਵਿਚੋਂ ਕੇਵਲ 21 ਪੰਡਤ ਨਿਤਰੇ ਸਨ। ਮੈਂ ਉਨ੍ਹਾਂ ਨੂੰ ਕੋਈ ਇਸ ਤਰੀਕੇ ਨਾਲ ਨਹੀਂ ਸਮਝਦੀ ਹਾਂ। ਜੇ ਕੋਈ ਮਾੜਾ ਕੰਮ ਕਰੇ ਤਾਂ ਇਹ ਕਢ ਸਕਦੇ ਹਨ। ਆਖਾਂ ਕਿਸ ਨੂੰ ਕੰਟਰੋਲ ਕਰਨ ਨੂੰ। ਇਸ ਗੌਰਮਿੰਟ ਦੇ ਵਜ਼ੀਰ ਪਹਿਲਾਂ ਆਪਣੇ ਮਨ ਨੂੰ ਸਾਫ ਤਾਂ ਕਰਨ ਖੁਦਗਰਜ਼ੀ ਛਡਨ ਲੋਭ ਨਾ ਕਰਨ, ਇਨਸਾਫ ਕਰਨ, ਸਚਾਈ ਤੇ ਚਲਣ, ਵਾਹਿਗੁਰੂ ਦਾ ਨਾਮ ਜਪਣ। ਇਹੋ ਜਹੀ ਗੌਰਮੈਂਟ ਲੋਕਾਂ ਦੀ ਚੰਗੀ ਸੇਵਾ ਕਰ ਸਕਦੀ ਹੈ, ਧਰਮ ਅਸਥਾਨਾਂ ਵਿਚ ਦਖਲ ਅੰਦਾਜ਼ੀ ਨਾ ਕਰਨ।

ਅਜ ਕਲ ਪੰਜਾਬ ਵਿਚ law and order ਕਾਇਮ ਨਹੀਂ ਪੰਜਾਬੀ ਸੂਬੇ ਦੇ ਮੋਰਚੇ ਵਿਚ ਪਵਿਤਰ ਗੁਰਦਵਾਰਿਆਂ ਨੂੰ Police ਨੇ ਘੇਰਾ ਪਾਇਆ ਸੀ। Police ਦਾ ਕੋਈ control ਨਹੀਂ। ਸਿਰਫ ਇਕ ਚੰਗੀ ਗਲ ਹੈ ਕਿ ਜੋ ਸਿਖ ਮਹਿਜ਼ਬ ਵਿਚ ਇਹ ਪੰਜ ਤਖਤ ਸਾਹਿਬ ਹਨ ਉਹ ਠੀਕ ਹਨ। ਇਕ ਹੋਰ ਬੜੀ ਚੰਗੀ ਗਲ ਗੁਰੂ ਸਾਹਿਬਾਨ ਨੇ ਬਖਸ਼ਿਸ਼ ਕੀਤੀ ਕਿ ਇਕ ਅਕਾਲ ਪੁਰਖ ਦੀ ਆਰਾਧਨਾ ਸਾਨੂੰ ਦਸੀ ਜਾਵੇ, ਗੁਰੂ ਗਰੰਥ ਸਾਹਿਬ ਨੂੰ ਸਤਿਗੁਰੂ ਮੰਨਿਆ ਜਾਏ। ਹੁਣ 33 ਕਰੋੜ ਦੇਵਤੇ ਹਨ, ਬੇਅੰਤ ਜ਼ਾਤ ਪਾਤ ਦਾ ਸਵਾਲ ਹੈ। ਉਹ ਇਨ੍ਹਾਂ ਅਸਥਾਨਾਂ ਦਾ ਪ੍ਰਬੰਧ ਆਪ ਸੰਭਾਲਣ ਅਤੇ ਉਹ ਆਪ election ਕਰਾਉਣ। ਗੌਰਮੈਂਟ ਇਸ ਵਿਚ ਦਖਲ ਨਾ ਦੇਵੇ। ਜਿਥੇ ਗੌਰਮਿੰਟ ਆ ਗਈ ਉਥੇ ਕੋਈ ਨਾ ਕੋਈ ਵਿਘਨ ਪੈ ਜਾਏਗਾ ਤੇ ਝਗੜਾ ਅਵਸ਼ ਹੋਵੇਗਾ।

**पंडित भागीरथ लाल शास्त्री** (पठानकोट) : माननीय चेयरमैन साहिब, इस वक्त जो प्रस्ताव चौधरी सुमेर सिंह ने पेश किया है उस पर बहस हो रही है। यह प्रस्ताव पेश होने पर मुझे बहुत खुशी महसूस हुई है और इस का अनुमोदन करने के लिए मैं खड़ा हुआ हूं। इस प्रस्ताव के सम्बन्ध में बहुत सी बातें हुई हैं और मन्दिरों के prestige को नष्ट करने की कोशिश की गई है। एक तरफ तो हम चाहते हैं कि मन्दिरों और गुरुद्वारों की मर्यादा कायम रहनी चाहिए और दूसरी तरफ यहां बहुत ज्यादा बढ़ा चढ़ा कर बातें कही गई हैं जिन का मुझे बहुत दुःख हुआ है। मैं सनातन धर्म प्रतिनिधि सभा पंजाब का

Vice President रहा हूं। मुझे याद है कि 1923 में पंडित मदन मोहन मालवीया को सदारत में सरगोधा में conference हुई और उस के बाद यह resolution पास किया गया था। सनातन धर्म प्रतिनिधि सभा पंजाब के संचालक गोस्वामी गणेश दत्त की अंतिम आशा यह रही कि उन की मौजूदगी में मन्दिर सुधार बिल पास हो जाए तो उन्हें पूर्ण शान्ति मिलेगी। कई दफा मन्दिर सुधार बिल आया—सर सिकन्दर की वजारत के वक्त आया और उस वक्त महंतों ने बड़ा रुपया खर्च किया। इस वजह से यह मन्दिर सुधार बिल रह गया। फिर उस के बाद भी यह मन्दिर सुधार बिल पेश हुआ और अब इस के मुताल्लिक resolution पेश किया गया है। मैं नहीं कह सकता कि यह resolution पास होगा या वापस हो जाएगा लेकिन आप के द्वारा, चेयरमैन साहिब, गवर्नमैंट से दरखास्त करना चाहता हूं कि election हो या न हो लेकिन महंतों की जो सम्पत्ति नष्ट हो रही है उसे किसी तरह से बचा लिया जाए। एक Sub-Committee बना दी जाए और इस के मुतअल्लिक चौधरी साहिब तरमीम ले आयें। हम चाहते हैं कि इस ढंग से यह हो जाए कि जो महंत सम्पत्ति को खुर्द बुर्द कर रहे हैं, 99 साल की lease पर दे रहे हैं, फरोख्त कर रहे हैं वह न कर सकें। मन्दिरों के अंदर धार्मिक संदेश मिलता है लेकिन मेरे दोस्त चौधरी सुन्दर सिंह ने धर्म का मजाक उड़ाया है। मैं अर्ज़ करता हूं कि चौधरी साहिब चले गए हैं मैं उन को बताना चाहता था कि धर्म क्या है। धर्म संस्कृत का शब्द है। इस का अर्थ मनु जी ने लिखा है : धार्णाद् धर्म इत्याहुः। किसी चीज़ को धार्ण करना ही धर्म कहलाता है। धर्म का अर्थ क्या है। जिस अहिंसा को लेकर राष्ट्रपिता महात्मा गांधी ने देश को आजाद कराया वह धर्म क्या है। वह धर्म वही है जिस का आज मखौल उड़ाया जा रहा है। सत्यमेव जयते, हमारा राष्ट्र चिन्ह है। सत्य धर्म का लक्षण है। उस का मखौल उड़ाना उचित नहीं है। एक बात उन्होंने हरिजनों के बारे में कही। मैं अर्ज़ करूं कि हरिजनों का मन्दिरों के अंदर बड़ा मान होता रहा है। कबीर कौन थे, रविदास कौन थे। आज से नहीं जब से मन्दिर बने हैं उसी समय से रविदास का इतिहास मन्दिरों के अन्दर गाया गया। कबीर का इतिहास गाया गया। इसी तरह से दूसरे भी जो सन्त जन हुए हैं उन सब का कीर्तन होता रहा, उन का भजन मन्दिरों में होता रहा, उन के नाम की सभाएं होती रहीं। इसलिए यह कह देना कि धर्म एक बुरी वस्तु है ठीक नहीं है....
(Interruptions)

आप सुनिए। आज गवर्नमैंट यह कोशिश कर रही है कि लोग नेक बनें। यह छिपाने की बात नहीं है कि हम इखलाकी तौर पर गिर गए हैं। उसी समय से गिरे हैं जिस समय से हम ने धर्म के नाम का मखौल उड़ाना शुरू किया है। मन्दिरों में क्या सिखाते थे, गुरुद्वारों में क्या सिखाते थे। यह कि अगर किसी दूसरे व्यक्ति की कोई वस्तु चोरी करोगे तो तुम्हारी सात पुश्तें नर्क में चली जाएंगी। लोग भय खाते थे और चोरी नहीं करते थे और कोई पाप कर्म नहीं करते थे। इस प्रकार का भय दे कर लोगों को अपने स्थान पर रहने की चेष्टा की जाती थी। आज यह कहा जाता है कि मन्दिरों के अन्दर बुराइयां आ गई हैं। बुराई किस जगह पर नहीं आई है, बहुत से स्थानों पर खराबियां आ गई हैं और मन्दिरों के अन्दर भी आ गई हैं। इन स्थानों की सम्पत्ति जोकि यतीमखानों में लगनी थी, विधवा आश्रमों

**[पंडित भागीरथ लाल शास्त्री]**

में लगनी थी, आयुर्वेद में लगनी थी, संस्कृत के प्रचार में लगनी थी और देश को ऊंचा करने में लगनी थी वह खुर्दबुर्द हो कर निजी बन गई और निजी कामों में लगने लगी और दिन ब दिन नष्ट होती जा रही है। इस लिए हम तो कहते हैं कि कोई छोटा सा कानून चार लाइनों का बना दो, छः लाइनों का बना दो कि धर्मस्थानों की जो जमीनें महंतों ने लीज़ पर दी हैं, फरोख्त की हैं या जिन सम्पत्तियों का दुरुपयोग किया है उस कानून की रू से वह सारी की सारी नाजायज़ करार दी जाए। इस बात से बड़ा सुधार होगा। हम चाहते है कि कोई छोटा सा कानून बना दो जिस से कि मन्दिरों की सम्पत्तियों के चार हिस्से हो जाएं। एक हिस्सा मन्दिर को कायम रखने के लिये खर्च हो, एक हिस्सा पाठशाला के लिये खर्च किया जाए, तीसरे हिस्से से वहां कोई औषधालय स्थापित हो जाए और चौथा हिस्सा किसी और धर्मस्थान के ऊपर खर्च हो जाए। अगर आप इस तरह से कर दें तो न किसी निर्वाचिन पद्धति की आवश्यकता पड़ेगी और न किसी और चीज़ की। आप छोटी-छोटी बातों के लिए इंसपेक्टर मुकर्रर कर देते हैं इस बात के लिए भी कोई व्यवस्था करदें जिस से यह देखा जा सके कि आया मन्दिर की आमदनी यतीमखाने पर लग रही है या औषधालय पर लग रही है या उस आमदनी से बच्चों को वज़ीफे दिये जा रहे हैं या कि नहीं और किसी दूसरे धर्मस्थान पर भी खर्च किया जा रहा है। यदि ऐसी कोई व्यवस्था कर दी जाए तो इसमें कोई आपत्ति वाली बात नहीं है। मैं तो कहना चाहता हूं कि चौधरी साहिब ने इस प्रस्ताव को लाकर बड़ा उपकार किया है। हम इस बात से मुनकिर नहीं हो सकते। उन्होंने हमारे अंदर जागृति पैदा करने का यत्न किया है। मन्दिरों और धार्मिक स्थानों के उद्धार के लिए और वहां की सम्पत्ति की रक्षा के लिये उन्होंने जो कानून बनाने के लिए प्रस्ताव रखा है उस के लिए मैं उन को हार्दिक धन्यवाद देता हूं और गवर्नमेंट से कहता हूं कि किसी ढंग की कोई चीज़ बना दो जिस से कि हो रहा धन का नाश रुक जाए, खराबियां रुक जाएं। इस से ज्यादा कुछ नहीं। इन शब्दों के साथ मैं इस रेज़ोल्यूशन की ताईद करता हूं। इस में कुछ अक्षर बढ़ा दिए जाएं या कुछ घटा दिये जाएं, इस से कुछ फर्क नहीं पड़ेगा। हम चाहते हैं कि धर्म स्थानों का उद्धार हो।

**उद्योग मंत्री** (श्री मोहन लाल) : डिप्टी स्पीकर साहिब, इस रेज़ोल्यूशन पर मैं बहुत कुछ कहना नहीं चाहता और न ही इस की ज़रूरत है। मैं अभी अर्ज़ करूंगा कि क्यों। जहां तक इस रेज़ोल्यूशन को move करने वाले का ताल्लुक है उन के जो ख्यालात हैं, और दूसरे मेम्बर साहिबान के, उन की मैं कदर करता हूं। इस बात का अहसास गवर्नमेंट को भी और मुझ को ज़ाती तौर पर भी बड़ा अच्छी तरह से है कि मन्दिरों के प्रबन्ध के मुताल्लिक कुछ इन्तज़ाम होना चाहिए। यह कहते हुए, मैं ने तो मन्दिरों के अन्दरूनी इन्तज़ाम के मुताल्लिक बहुत कुछ कहना चाहता हूं, न उन के हक में और न उन के बरखिलाफ। क्योंकि ठीक बात है कि अच्छे भी धर्मस्थान हैं और कुछ ऐसे भी हैं जिन का इन्तज़ाम अच्छा नहीं है। कुछ ऐसे भी हैं जिन में अत्याचार होता है। सब धर्म स्थानों के मुताल्लिक ऐसी एक बात कही जाए, यह न तो दुरुस्त होगा और न ही मुनासिब। मैं तो इत्तफाक करता हूं कि अभी अभी जो बात भागीरथ लाल जी शास्त्री ने कही थी वह बहुत मुनासिब कही थी, सही ढंग से कही थी कि दरहकीकत मसला जो है वह यह है कि जहां तक धर्म स्थानों की जायदाद या आमदनी का ताल्लुक है उस का उपयोग दुरुस्त ढंग से हो, उसी मनशा के लिए हो, उसी मकसद के लिये हो कि जिस मकसद के लिए वह

ਚੌਧਰੀ ਬਲਬੀਰ ਸਿੰਘ : ਕੈਰੋਂ ਸਾਹਿਬ ਨੇ ਬਣਾਈ ਹੈ, ਆਪਣੀ ਜੇਬ ਵਿਚੋਂ ਪੈਸੇ ਦੇ ਕੇ !

ਸ਼੍ਰੀ ਹਰਭਗਵਾਨ ਮੋਦਗਿਲ : ਜੇ 29 ਲੱਖ ਰੁਪਿਆ ਅਕਾਲੀ ਐਜੀਟੇਸ਼ਨ ਵਾਲਾ ਲਖਾਂ ਰੁਪਿਆ ਹਿੰਦੀ ਐਜੀਟੇਸ਼ਨ ਵਾਲਾ ਤੇ ਹਜ਼ਾਰਾਂ ਰੁਪਿਆ Anti-Betterment Levy agitation ਵਾਲਾ ਬਚਾ ਦਿੰਦੇ ਤਾਂ 10 estates ਹੋਰ ਬਣਾ ਦਿੰਦੇ । ਇਹ ਕਿਸ ਦਾ ਨੁਕਸਾਨ ਹੋਇਆ ? ਮੈਂ ਕਈ ਲੋਕਾਂ ਨੂੰ ਕਹਿੰਦੇ ਸੁਣਿਆ ਹੈ ਕਿ ਐਜੀਟੇਸ਼ਨ ਵਾਲੇ ਇਕ ਇਕ ਦਿਨ ਵਿਚ ਦੋ ਦੋ ਮੀਲ ਸੜਕਾਂ ਖਾ ਜਾਂਦੇ ਹਨ । ਅਕਾਲੀਆਂ ਵੱਲੋਂ ਰੌਲਾ ਪਾਇਆ ਗਿਆ ਤੇ ਹਿੰਦੀ ਅਤੇ ਪੰਜਾਬੀ ਦਾ ਰੌਲਾ ਪਾਕੇ ਦੋ ਦੋ ਮੀਲ ਸੜਕਾਂ ਇਕ ਦਿਨ ਵਿਚ ਖਾ ਜਾਂਦੇ ਹਨ । (ਘੰਟੀ) ਮੈਨੂੰ ਆਪ ਨੇ ਦੋ ਵਾਰੀ ਹੁਕਮ ਦਿਤਾ ਹੈ, ਮੈਂ ਜ਼ਿਆਦਾ ਨਹੀਂ ਕਹਿੰਦਾ । ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਵਕਤ ਦਿਤਾ । ਮੈਂ ਇਕ ਦਫਾ ਫਿਰ ਇਸ Resolution ਦੀ ਨਿਹਾਇਤ ਜ਼ੋਰਦਾਰ ਤਾਈਦ ਕਰਦਾ ਹਾਂ । ਮੈਂ ਉਮੀਦ ਕਰਦਾ ਹਾਂ ਕਿ ਇਹ Resolution House unanimously pass ਕਰੇਗਾ । ਇਨ੍ਹਾਂ ਦੀਆਂ ਗਲਤ ਗੱਲਾਂ ਤੇ ਨਹੀਂ ਚਲੇਗਾ ।

ਸਰਦਾਰ ਗੁਰਮੀਤ ਸਿੰਘ 'ਮੀਤ' (ਬਾਘਾ ਪੁਰਾਣਾ, 'ਜਨਰਲ'): ਡਿਪਟੀ ਸਪੀਕਰ ਸਾਹਿਬ, ਜੋ ਮਤਾ ਹਾਊਸ ਦੇ ਸਾਹਮਣੇ ਗਵਰਨਰ ਸਾਹਿਬ ਦੇ Address ਦੇ ਬਾਰੇ ਪੇਸ਼ ਹੈ ਮੈਂ ਉਸ ਮਤੇ ਦੀ ਤਾਈਦ ਕਰਨ ਲਈ ਖੜ੍ਹਾ ਹੋਇਆ ਹਾਂ । ਲੇਕਿਨ ਹਾਊਸ ਵਿਚ ਜੋ trend ਚਲ ਰਿਹਾ ਹੈ ਮੈਂ, ਇਕੱਲੇ Opposition ਵਾਲਿਆਂ ਦਾ ਨਹੀਂ ਕਹਿੰਦਾ ਦੂਜੇ ਪਾਸੇ ਦਾ ਵੀ ਇਹੋ ਹੀ trend ਹੈ, ਉਸ ਤੋਂ ਇਥੇ ਇਸ ਤਰ੍ਹਾਂ ਹੀ ਮਾਲੂਮ ਹੁੰਦਾ ਹੈ ਜਿਵੇਂ elections ਦੇ ਜਲਸਿਆਂ ਦੀਆਂ ਤਕਰੀਰਾਂ ਹੁੰਦੀਆਂ ਹਨ । ਅਸੀਂ ਇਸ Assembly ਦੇ ਵਿਚ, ਇਸ ਐਵਾਨ ਦੇ ਵਿਚ ਲੋਕਾਂ ਦੇ ਨੁਮਾਇੰਦੇ ਚੁਣੇ ਜਾ ਕੇ ਆਏ ਹਾਂ । ਪਰ ਜਿਥੇ ਇਕ ਦੂਜੇ ਦੇ ਖਿਲਾਫ ਇਲਜ਼ਾਮ ਲਗਾਏ ਜਾਂਦੇ ਹਨ ਜਾਂ ਦੂਜੇ ਪਾਸਿਉਂ ਕਈ ਦਫਾ ਐਵੇਂ ਹੀ defence ਪੇਸ਼ ਕੀਤੀ ਜਾਂਦੀ ਹੈ ਉਥੇ ਸਾਡਾ ਇਹ ਫਰਜ਼ ਵੀ ਬਣ ਜਾਂਦਾ ਹੈ ਕਿ ਅਸੀਂ ਕੁਝ concrete ਅਤੇ constructive ਸੁਝਾਉ ਦੇਈਏ ਜਿਨ੍ਹਾਂ ਵਲ ਸਰਕਾਰ ਦਾ ਧਿਆਨ ਦਿਵਾਈਏ ਅਤੇ ਇਸ ਤਰ੍ਹਾਂ ਆਪਣੇ ਸੂਬੇ ਦੀ ਤਰੱਕੀ ਵਿਚ ਹਿਸਾ ਪਾ ਸਕੀਏ । ਗਵਰਨਰ ਸਾਹਿਬ ਨੇ ਆਪਣੇ Address ਵਿਚ ਸੂਬੇ ਦੀ progress ਦਾ ਜ਼ਿਕਰ ਕੀਤਾ ਹੈ ਅਤੇ ਕਾਂਗਰਸ ਸਰਕਾਰ ਨੇ ਜੋ ਹਰ ਪਹਿਲੂ ਵਿਚ ਜੋ ਜੋ ਜਨਤਕ ਭਲਾਈ ਦੇ ਕੰਮ ਕੀਤੇ ਹਨ, ਉਨ੍ਹਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਦੀ ਰਾਹੀਂ ਇਹ ਸੂਬੇ ਨੂੰ ਅਗੇ ਲੈ ਗਈ ਹੈ । ਲੇਕਿਨ ਕੁਝ ਐਸੀਆਂ ਵੀ ਚੀਜ਼ਾਂ ਹਨ ਜਿਨ੍ਹਾਂ ਦਾ ਜ਼ਿਕਰ ਕਰਨ ਵਿਚ ਗਵਰਨਰ ਸਾਹਿਬ ਨੇ ਕੁਝ ਸੰਕੋਚ ਕੀਤਾ ਹੈ । ਮੈਂ, ਜਨਾਬ ਡਿਪਟੀ ਸਪੀਕਰ ਸਾਹਿਬ, ਆਪ ਦੀ ਰਾਹੀਂ ਆਪਣੀ ਸਰਕਾਰ ਦਾ ਧਿਆਨ ਇਨ੍ਹਾਂ ਚੀਜ਼ਾਂ ਵਲ ਦਿਵਾਵਾਂਗਾ ।

ਪਹਿਲੀ ਗੱਲ ਇਹ ਹੈ ਕਿ ਜਨਤਾ ਨੂੰ ਇਸ ਗੱਲ ਦਾ ਧਿਆਨ ਹੈ ਕਿ ਪਿਛਲੇ ਦਿਨਾਂ ਵਿਚ ਪੰਜਾਬ ਵਿਚ ਐਂਟੀ ਖੁਸ਼ ਹਸੀਅਤੀ tax agitation ਚਲੀ ਸੀ । ਬਾਅਦ ਵਿਚ ਇਸ ਫੀਸ ਤੇ ਵਿਚਾਰ ਕਰਨ ਲਈ ਗੌਰਮੈਂਟ ਨੇ ਇਕ ਕਮੇਟੀ ਬਣਾਈ ਸੀ ਜਿਸ ਦੇ ਪ੍ਰਧਾਨ ਸਰਦਾਰ ਦਰਬਾਰਾ ਸਿੰਘ ਸਨ । ਉਸ ਕਮੇਟੀ ਨੇ ਉਸ tax ਵਿਚ ਕਟੌਤੀ ਕਰਨ ਬਾਰੇ ਜੋ report ਗੌਰਮੈਂਟ ਨੂੰ ਦਿੱਤੀ ਸੀ, ਉਹ ਹਾਲੇ ਤਕ public ਦੇ ਸਾਹਮਣੇ ਨਹੀਂ ਆਈ । ਉਸ ਕਮੇਟੀ ਦੀਆਂ ਸਫਾਰਸ਼ਾਂ ਅਜੇ ਤਕ public ਦੇ ਸਾਹਮਣੇ ਨਹੀਂ ਆਈਆਂ ਕਿ ਕਿਸਾਨਾਂ ਨੂੰ ਕੀ ਕੀ ਰਿਆਇਤਾਂ ਦਿੱਤੀਆਂ

[ਸਰਦਾਰ ਗੁਰਮੀਤ ਸਿੰਘ 'ਮੀਤ']

ਜਾਣਗੀਆਂ ਅਤੇ ਕੀ ਕੀ ਸਹੂਲਤਾਂ ਦਿੱਤੀਆਂ ਜਾਣਗੀਆਂ । ਇਸ ਕਰ ਕੇ ਕਿਸਾਨਾਂ ਵਿਚ ਇਹ ਖਦਸ਼ਾ ਪੈਦਾ ਹੋ ਗਿਆ ਹੈ ਕਿ ਪਤਾ ਨਹੀਂ ਸਰਕਾਰ ਇਨ੍ਹਾਂ ਸਫ਼ਾਰਸ਼ਾਂ ਨੂੰ ਪਰਵਾਨ ਕਰਦੀ ਹੈ ਕਿ ਨਹੀਂ ਕਰਦੀ । ਇਸ ਲਈ ਇਹ ਬੜਾ ਜ਼ਰੂਰੀ ਹੈ ਕਿ ਸਰਕਾਰ ਨੇ ਉਸ ਕਮੇਟੀ ਦੀ ਜੋ ਰਿਪੋਰਟ ਲਈ ਹੈ ਉਸ ਬਾਰੇ ਜਨਤਾ ਨੂੰ ਦੱਸੇ ।

ਦੂਸਰੀ ਚੀਜ਼ ਇਹ ਹੈ, ਡਿਪਟੀ ਸਪੀਕਰ ਸਾਹਿਬ, ਕਿ ਅੱਜ ਅਸੀਂ ਵੇਖਦੇ ਹਾਂ ਭਾਰਤ ਦੀ ਨਵੀਂ ਉਸਾਰੀ ਦਾ ਕੰਮ ਹਰ ਪਾਸੇ ਹੋ ਰਿਹਾ ਹੈ। ਪਰ ਇਸ ਸਰਕਾਰ ਦੇ ਜਿਹੜੇ ਛੋਟੇ ਮੁਲਾਜ਼ਮ ਹਨ ਉਨ੍ਹਾਂ ਵਲ ਪੂਰਾ ਧਿਆਨ ਨਹੀਂ ਦਿੱਤਾ ਜਾ ਰਿਹਾ ਹਾਲਾਂ ਕਿ ਇਥੋਂ ਦੀਆਂ ਸਾਰੀਆਂ ਪਾਰਟੀਆਂ ਵਲੋਂ ਇਹ ਮੰਗ ਕੀਤੀ ਜਾਂਦੀ ਰਹੀ ਹੈ ਕਿ ਸਾਡੇ ਛੋਟੇ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਈਆਂ ਚਾਹੀਦੀਆਂ ਹਨ ਔਰ ਉਨ੍ਹਾਂ ਨੂੰ ਦੂਜੀਆਂ ਜ਼ਰੂਰੀ ਚੀਜ਼ਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ । ਪਰ ਗਵਰਨਰ ਸਾਹਿਬ ਨੇ ਆਪਣੇ Address ਵਿਚ ਇਸ ਬਾਰੇ ਕੋਈ ਇਸ਼ਾਰਾ ਨਹੀਂ ਕੀਤਾ। ਮੈਨੂੰ ਇਸ ਵਿਚ ਕੋਈ silver lining ਅਤੇ ਆਸ ਨਹੀਂ ਨਜ਼ਰ ਆਈ ਜਿਸ ਨਾਲ ਇਹ ਮਾਲੂਮ ਹੋਏ ਕਿ ਛੋਟੀਆਂ ਤਨਖਾਹਾਂ ਵਾਲਿਆਂ, ਜਿਸ ਤਰ੍ਹਾਂ ਪਟਵਾਰੀ ਚਪੜਾਸੀ ਕਲਰਕ ਜਾਂ ਪੁਲਿਸ ਦੇ ਸਿਪਾਹੀ ਹਨ ਉਨ੍ਹਾਂ ਦੀ ਸਰਕਾਰ ਨੇ ਕੋਈ ਸਹਾਇਤਾ ਕਰਨੀ ਹੈ। ਇਸ ਬਾਰੇ ਐਡਰੇਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ ।

ਇਸ ਤੋਂ ਅੱਗੇ ਮੈਂ ਅਰਜ਼ ਕਰਦਾ ਹਾਂ ਕਿ ਸਭ ਤੋਂ ਵਡੀ ਜੋ public ਵਿਚ ਅੱਜ ਬੇਚੈਨੀ ਹੈ ਉਹ ਹੈ administrative level ਤੇ, police level ਤੇ, ਤਹਿਸੀਲ level ਤੇ ਔਰ Consolidation Officers ਦੇ level ਤੇ । ਲੋਕਾਂ ਨੂੰ ਜਬਰੀ ਤੌਰ ਤੇ Red Cross ਦਾ ਚੰਦਾ ਜਾਂ Small Savings Scheme ਲਈ ਰੁਪਏ ਦੇਣ ਲਈ ਮਜਬੂਰ ਕੀਤਾ ਜਾਂਦਾ ਹੈ । Small Savings Scheme ਲਈ ਜੋ ਰਕਮ ਲੋਕਾਂ ਕੋਲੋਂ ਜਬਰੀ ਤੌਰ ਤੇ ਵਸੂਲ ਕੀਤੀ ਜਾਂਦੀ ਹੈ ਅਗਰ ਉਸ ਦੀ ਨਿਰਪੱਖ enquiry ਕਰਾਈ ਜਾਏ ਤਾਂ ਪਤਾ ਚਲੇਗਾ ਕਿ ਅਗਰ ਕਿਸੇ ਥਾਂ 10 ਲਖ ਰੁਪਿਆ ਜ਼ੋਰ ਪਾ ਕੇ ਜਮ੍ਹਾਂ ਕਰਾਇਆ ਜਾਂਦਾ ਹੈ ਤਾਂ ਕੁਝ ਦਿਨਾਂ ਮਗਰੋਂ ਉਤਨੇ ਹੀ ਰੁਪਏ ਦੀਆਂ withdrawals ਹੋ ਜਾਂਦੀਆਂ ਹਨ । ਇਸ ਲਈ ਇਹ ਕੋਈ economics ਤੇ based ਚੀਜ਼ ਨਹੀਂ ਕਿਉਂਕਿ ਇਸ ਵਿਚ ਜਿਤਨੀ energy waste ਕੀਤੀ ਜਾ ਰਹੀ ਹੈ ਉਤਨਾ ਇਸ ਦਾ ਫਲ ਪਰਾਪਤ ਨਹੀਂ ਹੋ ਰਿਹਾ। ਜਿਹੜੀ energy waste ਹੋ ਰਹੀ ਹੈ ਉਸ ਦਾ ਤੁਸੀਂ ਇਸੇ ਗੱਲ ਤੋਂ ਅੰਦਾਜ਼ਾ ਲਗਾਉ ਕਿ ਆਏ ਦਿਨ ਅਦਾਲਤਾਂ ਵਿਚ ਇਹ ਲਿਖ ਕੇ ਲੋਕਾਂ ਨੂੰ ਤਾਰੀਖਾਂ ਦਿੱਤੀਆਂ ਜਾਂਦੀਆਂ ਹਨ ਕਿ "ਕਿਉਂਕਿ Magistrate ਸਾਹਿਬ ਬਾਵਜੂਦ ਸਮਾਲ ਸੇਵਿੰਗਜ਼ ਬਾਹਰ ਗਏ ਹੂਏ ਹੈਂ ਇਸ ਲੀਏ ਤਾਰੀਖ ਦੀ ਜਾਤੀ ਹੈ" । ਇਸ ਤਰ੍ਹਾਂ ਨਿਤ ਉਨ੍ਹਾਂ ਨੂੰ ਤਰੀਕਾਂ ਮਿਲਣ ਕਰ ਕੇ ਜਨਤਾ ਦੇ ਤਰੱਕੀ ਦੇ ਕੰਮਾਂ ਵਿਚ ਰੁਕਾਵਟ ਪੈਂਦੀ ਹੈ । ਇਸ ਚੀਜ਼ ਨੂੰ ਬੰਦ ਕੀਤਾ ਜਾਏ ਅਤੇ ਇਸ ਚੀਜ਼ ਕਰ ਕੇ ਜੋ ਪੁਲਿਸ ਵਿਚ ਮੁਰੱਬਾਬੰਦੀ ਦੇ ਕੰਮਾਂ ਵਿਚ, Registrar ਦੇ ਦਫ਼ਤਰ ਵਿਚ ਅਤੇ ਤਹਿਸੀਲ ਵਿਚ corruption ਵਧਦੀ ਹੈ ਅਤੇ ਕੁਨਬਾ ਪਰਵਰੀ ਤੇ ਹੋਰ ਇਸ ਤਰ੍ਹਾਂ ਦੀਆਂ ਚੀਜ਼ਾਂ ਹਨ ਵਧਦੀਆਂ ਹਨ ਇਸ ਪਾਸੇ ਮੇਰੀ ਸਰਕਾਰ ਧਿਆਨ ਦੇ ਕੇ ਲੋਕਾਂ ਵਿਚੋਂ ਬੇਚੈਨੀ ਦੂਰ ਕਰੇ ਅਤੇ ਇਸ ਤਰ੍ਹਾਂ ਜੋ energy waste ਹੋ ਰਹੀ ਹੈ ਇਸ ਨੂੰ ਵੀ ਬਚਾਏ ।

ਇਸ ਤੋਂ ਅਗੇ tenants ਦਾ ਮਸਲਾ ਹੈ । ਜਨਾਬ ਡਿਪਟੀ ਸਪੀਕਰ ਸਾਹਿਬ, ਮੇਰੀ ਸਰਕਾਰ ਨੇ ਬੜੇ ਸੁਹਣੇ ਤਰੀਕੇ ਨਾਲ ਇਸ ਮਸਲੇ ਨੂੰ ਹਲ ਕੀਤਾ ਹੈ । ਜਿਹੜੇ ਮਾਰੂਸੀ tenants ਸੀ ਉਨ੍ਹਾਂ ਨੂੰ ਮਾਲਕ ਬਣਾ ਦਿੱਤਾ ਹੈ ਲੇਕਿਨ ਕੁਝ ਇਕ ਖਾਮੀਆਂ ਕਨੂੰਨ ਵਿਚ ਹਨ ਜਿਨ੍ਹਾਂ ਵਲ ਮੇਰੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । 25 ਹਜ਼ਾਰ ਦੇ ਕਰੀਬ landless tenants ਜਾਂ small owners ਜਾਂ ਹਰੀਜਨ ਮੁਜ਼ਾਰੇ ਐਸੇ ਹਨ ਜਿਹੜੇ ਉਨ੍ਹਾਂ ਜ਼ਮੀਨਾਂ ਨੂੰ ਖਰੀਦ ਚੁਕੇ ਨੇ ਜਿਹੜੀਆਂ ਉਨ੍ਹਾਂ ਨੂੰ ਛੇ ਛੇ ਸਾਲ ਤੋਂ tenancy ਤੇ ਮਿਲੀਆਂ ਹੋਈਆਂ ਸਨ ਅਤੇ ਉਨ੍ਹਾਂ ਨੇ 3/4 price ਤੇ 10 instalments ਦੇ ਰਾਹੀਂ ਖਰੀਦ ਕੇ ਕਿਸ਼ਤਾਂ ਜਮ੍ਹਾਂ ਕਰਾਉਣੀਆਂ ਸ਼ੁਰੂ ਕਰ ਦਿੱਤੀਆਂ ਹਨ । ਪਰ ਅੱਜ civil courts ਰਾਹੀਂ ਜਾਂ ਦੂਜੀਆਂ ਅਦਾਲਤਾਂ ਦੇ ਫੈਸਲਿਆਂ ਰਾਹੀਂ ਇਸ ਕਾਨੂੰਨ ਵਿਚ ਕੁਝ ਖਾਮੀਆਂ ਹੋਣ ਕਰਕੇ ਉਨ੍ਹਾਂ ਨੂੰ upset ਕਰਨ ਦੀ ਮਾਲਕਾਂ ਵਲੋਂ ਕੋਸ਼ਿਸ਼ ਕੀਤੀ ਜਾ ਰਹੀ ਹੈ । ਜੇ ਕਰ ਉਨ੍ਹਾਂ 25 ਹਜ਼ਾਰ ਮੁਜ਼ਾਰਿਆਂ ਨੂੰ ਫਿਰ upset ਕੀਤਾ ਗਿਆ ਤਾਂ ਇਥੇ State ਵਿਚ ਇਕ ਕਿਸਮ ਦੀ revolution ਉਠੇਗੀ । ਇਸ ਲਈ ਮੇਰੀ ਸਰਕਾਰ ਨੂੰ ਇਸ ਕਾਨੂੰਨ ਵਿਚ ਮੁਨਾਸਬ ਤਬਦੀਲੀ ਕਰਨੀ ਚਾਹੀਦੀ ਹੈ ਤਾਕਿ ਉਹ landless ਮੁਜ਼ਾਰੇ, ਜਾਂ ਹਰੀਜਨ ਮੁਜ਼ਾਰੇ ਜਾਂ ਛੋਟੇ ਮਾਲਕ ਉਨ੍ਹਾਂ ਹੀ ਜ਼ਮੀਨਾਂ ਤੇ ਬੈਠੇ ਰਹਿਣ । ਇਹ ਬੜਾ ਜ਼ਰੂਰੀ ਹੈ ਕਿ ਜਿਹੜੀ ਜ਼ਮੀਨ ਉਨ੍ਹਾਂ ਨੇ 6 ਸਾਲਾਂ ਦੀ tenancy ਮਗਰੋਂ ਖਰੀਦੀ ਹੈ ਉਹ ਉਸੇ ਉਤੇ ਬੈਠੇ ਰਹਿਣ । ਬਲਕਿ ਮੈਂ ਤਾਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਇਹ ਛੇ ਸਾਲ ਦੀ ਮਿਆਦ ਜਿਹੜੀ ਇਸ ਕਾਨੂੰਨ ਵਿਚ ਰਖੀ ਹੋਈ ਹੈ ਇਹ ਹੋਰ ਘਟਾ ਦਿੱਤੀ ਜਾਏ ।

ਸ਼ਹਿਰਾਂ ਵਿਚ ਤੇ ਪਿੰਡਾਂ ਵਿਚ ਜੋ ਮਕਾਨਾਂ ਦਾ ਮਸਲਾ ਹੈ ਇਸ ਨੂੰ ਵੀ ਮੇਰੀ ਸਰਕਾਰ ਹਲ ਕਰੇ । ਜਿਸ ਤਰ੍ਹਾਂ ਜ਼ਮੀਨਾਂ ਦਾ ਮਸਲਾ ਹਲ ਕੀਤਾ ਗਿਆ ਹੈ ਇਸੇ ਤਰ੍ਹਾਂ ਸ਼ਹਿਰਾਂ ਦੇ ਅੰਦਰ ਜੋ ਮਕਾਨ ਜਾਂ ਦੁਕਾਨਾਂ ਹਨ ਉਨ੍ਹਾਂ ਦਾ ਵੀ ਕੋਈ ਹੱਲ ਕਢਣਾ ਚਾਹੀਦਾ ਹੈ ਜਿਵੇਂ ਕਿ ਅਗੇ ਇਸ ਅਸੈਂਬਲੀ ਵਿਚ ਮਤੇ ਵੀ ਆਉਂਦੇ ਰਹੇ ਹਨ । ਉਥੇ ਵੀ ਮੁਜ਼ਾਰਿਆਂ ਨੂੰ 5 ਜਾਂ 6 ਸਾਲਾਂ ਦੀ tenancy ਤੋਂ ਬਾਅਦ ਮਾਲਕੀ ਦਾ ਹੱਕ ਦੇਣਾ ਚਾਹੀਦਾ ਹੈ ਔਰ ਉਨ੍ਹਾਂ ਨੂੰ ਮਾਲਕ ਬਨਾਉਣ ਵਾਸਤੇ ਕੁਝ ਕਰਨਾ ਚਾਹੀਦਾ ਹੈ ।

Address ਦੇ ਵਿਚ ਖੇਤੀ ਬਾੜੀ ਵਿਚ ਹੋਈ ਤਰੱਕੀ ਦਾ ਵੀ ਜ਼ਿਕਰ ਕੀਤਾ ਗਿਆ ਹੈ । ਇਸ ਪਾਸੇ ਸੂਬੇ ਵਿਚ ਤਰੱਕੀ ਹੋਈ ਹੈ ਇਸ ਤੋਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ ਭਾਵੇਂ ਉਹ Opposition ਦਾ ਮੈਂਬਰ ਹੋਏ ਤੇ ਭਾਵੇਂ Treasury Benches ਦਾ । ਲੇਕਿਨ ਇਕ ਗੱਲ ਮੈਨੂੰ ਕਹਿਣੀ ਪੈਂਦੀ ਹੈ ਕਿ ਇਥੋਂ ਦੀ cotton ਦਾ ਉਹ ਹਾਲ ਹੋਇਆ ਹੈ ਜਿਸ ਨੂੰ ਬਿਆਨ ਕਰਦਿਆਂ ਦੁਖ ਹੁੰਦਾ ਹੈ । ਬੰਬਈ ਦੀ ਮਾਰਕਿਟ ਵਿਚ ਤਾਂ ਇਸ ਨੂੰ ਕੋਈ ਲੈਣ ਵਾਸਤੇ ਵੀ ਤਿਆਰ ਨਹੀਂ ਬਲਕਿ ਦਿਲੀ, ਉਤਰ ਪ੍ਰਦੇਸ਼ ਅਤੇ ਪੰਜਾਬ ਦੀਆਂ textile ਮਿਲਾਂ ਵੀ ਇਸ ਨੂੰ ਘਟੀਆ ਸਮਝ ਕੇ ਨਹੀਂ ਲੈਂਦੀਆਂ । ਇਹ ਮੈਂ ਸਮਝਦਾ ਹਾਂ ਕਿ Agriculture Department ਦੇ ਕੁਝ ਕਰਮਚਾਰੀਆਂ ਦੀ ਨਾਅਹਿਲੀਅਤ ਤੇ ਜਾਂ ਵਪਾਰੀਆਂ ਤੇ ਕਾਰਖਾਨੇਦਾਰਾਂ ਦੀ ਹੇਰਾ ਫੇਰੀ ਦਾ ਹੀ ਕਾਰਨ ਹੈ ਜੋ ਇਥੋਂ ਦੀ ਕਪਾਹ ਦੀ quality improve ਨਹੀਂ ਹੋ ਸਕੀ, ਸਗੋਂ deteriorate ਹੋਈ ਹੈ । ਇਹੀ ਕਾਰਨ ਹੈ ਕਿ ਪਿਛਲੇ ਸਾਲਾਂ ਵਿਚ ਇਸ ਦਾ ਭਾ ਘੱਟ ਰਿਹਾ ਹੈ । ਪੰਜਾਬ, ਦਿਲੀ ਤੇ ਯੂ. ਪੀ.

[ਸਰਦਾਰ ਗੁਰਮੀਤ ਸਿੰਘ ਮੀਤ]

ਦੀਆਂ textile ਮਿਲਾਂ ਵਿਚ ਵੀ ਇਹ ਘਟੀਆ ਸਮਝੀ ਜਾਂਦੀ ਹੈ ਔਰ ਉਹ ਮਹਾਰਾਸ਼ਟਰ ਅਤੇ Bombay ਤੋਂ ਖਰੀਦ ਲੈਂਦੀਆਂ ਹਨ । ਇਸ ਲਈ cotton ਦਾ seed ਸੁਧਾਰਨ ਵਾਸਤੇ ਵੀ ਸਰਕਾਰ ਨੂੰ ਇੰਤਜ਼ਾਮ ਕਰਨਾ ਚਾਹੀਦਾ ਹੈ ।

ਇਸ ਦੇ ਨਾਲ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ Board of Enquiry ਨੇ ਜੋ Agricultural products ਦੀ cost of production ਬਾਰੇ report ਦਿੱਤੀ ਹੈ ਉਸ ਦੇ ਮੁਤਾਬਕ ਮੇਰੀ ਸਰਕਾਰ ਨੂੰ ਉਨ੍ਹਾਂ ਵਾਸਤੇ price security ਅਤੇ price support ਵਗੈਰਾ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ । ਕਿਸਾਨ ਤੋਂ ਅੱਜ ਕਣਕ 13 ਜਾਂ 14 ਰੁਪਏ ਮਣ ਖਰੀਦ ਕੇ ਵਪਾਰੀ ਬਾਹਰਲਿਆਂ ਸੂਬਿਆਂ ਵਿਚ ਭੇਜ ਕੇ ਲਖਾਂ ਰੁਪਏ ਕਮਾ ਲੈਂਦੇ ਹਨ ਹਾਲਾਂ ਕਿ Board of Enquiry ਦੀ report ਦੇ ਮੁਤਾਬਕ ਉਸ ਦੀ cost of production 15.57 n.P. ਫੀ ਮਣ ਬਣਦੀ ਹੈ । ਉਸ ਤੋਂ ਸਰਕਾਰ 14 ਰੁਪਏ ਮਣ ਦੇ ਹਿਸਾਬ ਨਾਲ ਖਰੀਦ ਕੇ ਵਪਾਰੀਆਂ ਰਾਹੀਂ ਦੂਜੇ ਸੂਬਿਆਂ ਨੂੰ ਭਿਜਵਾ ਕੇ ਇਹ ਉਨ੍ਹਾਂ ਵਪਾਰੀਆਂ ਨੂੰ ਲਖਾਂ ਰੁਪਏ ਕਮਾਉਣ ਦਾ ਮੌਕਾ ਦਿੰਦੀ ਹੈ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਕਿਸਾਨ ਨੂੰ ਕਣਕ ਪੈਦਾ ਕਰਨ ਦਾ ਪੂਰਾ ਮੁਆਵਜ਼ਾ ਦਿੱਤਾ ਜਾਏ ਅਤੇ ਵਪਾਰੀਆਂ ਰਾਹੀਂ ਦੂਜਿਆਂ ਸੂਬਿਆਂ ਨੂੰ ਕਣਕ ਭੇਜਣ ਦਾ ਕੰਮ ਬੰਦ ਹੋਣਾ ਚਾਹੀਦਾ ਹੈ ।

ਪਛੜੀਆਂ ਸ਼੍ਰੇਣੀਆਂ ਦੀ ਤਰੱਕੀ ਲਈ ਮੇਰੀ ਸਰਕਾਰ ਨੇ ਬੜਾ ਚੰਗਾ ਕੰਮ ਕੀਤਾ ਹੈ, ਉਨ੍ਹਾਂ ਲਈ technical ਸਕੂਲਾਂ ਅਤੇ ਕਾਲਜਾਂ ਵਿਚ ਦਾਖਲਿਆਂ ਦਾ ਪ੍ਰਬੰਧ ਕੀਤਾ ਹੈ ਔਰ ਵਜ਼ੀਫੇ ਮੁਕਰਰ ਕੀਤੇ ਹਨ । ਪਰ ਫਿਰ ਵੀ ਉਹ ਸੰਤੁਸ਼ਟ ਨਹੀਂ ਜਿਸ ਤਰ੍ਹਾਂ ਹਰਿਆਨੇ ਵਾਲੇ ਪਿਟਦੇ ਰਹਿੰਦੇ ਹਨ, ਨਾਲੇ ਘੂਰਦੇ ਨੇ ਨਾਲੇ ਖਾਂਦੇ ਨੇ । ਲੇਕਿਨ ਪੰਜਾਬ ਦੇ border ਤੇ ਐਸਾ ਇਲਾਕਾ ਹੈ, ਜ਼ਿਲ੍ਹਾ ਫਿਰੋਜ਼ਪੁਰ ਦਾ ਜੋ ਦੇਸ਼ ਦੀ ਰਖਿਆ ਕਰਨ ਵਾਲਾ ਹੈ । ਉਥੋਂ ਦਾ ਇਲਾਕਾ ਸੇਮ ਜ਼ਦਾ ਹੋ ਚੁਕਾ ਹੈ । ਇਸ ਲਈ ਉਥੇ ਵਸੇ ਹੋਏ frontier ਦੇ ਬਹਾਦਰ ਰਾਏ ਸਿਖ ਉਸ ਜ਼ਿਲੇ ਨੂੰ ਛਡ ਕੇ ਨੈਨੀਤਾਲ ਤੇ ਅਲਵਰ ਨੂੰ ਜਾ ਰਹੇ ਹਨ । ਹਿੰਦੁਸਤਾਨ ਦੀ defence ਦੇ ਨੁਕਤਾਨਿਗਾਹ ਨਾਲ ਇਹ ਬੜੀ ਮਾੜੀ ਗੱਲ ਹੈ ਕਿ ਐਨੀ ਬਹਾਦਰ ਕੌਮ ਉਸ ਜਗ੍ਹਾ ਨੂੰ ਛਡ ਕੇ ਉਥੋਂ ਚਲੀ ਜਾਵੇ । ਇਸ ਕਰਕੇ ਕੋਈ ਫ਼ੈਕਟਰੀ, ਕੋਈ industry, ਕੋਈ cottage industry ਉਥੇ ਸ਼ੁਰੂ ਕੀਤੀ ਜਾਏ ਤਾਕਿ ਉਨ੍ਹਾਂ ਨੂੰ ਉਥੇ ਹੀ ਰੁਜ਼ਗਾਰ ਮਿਲ ਸਕੇ ਔਰ ਉਹ ਉਥੇ ਹੀ ਰਹਿਣ । ਇਸ ਵੇਲੇ ਸੇਮ ਨਾਲ ਉਨ੍ਹਾਂ ਦੇ ਮਕਾਨ ਵੀ ਢਹਿ ਗਏ ਹਨ । ਇਸ ਲਈ ਉਨ੍ਹਾਂ ਨੂੰ ਕੁਝ ਤਕਾਵੀਆਂ ਤੇ ਗਰਾਂਟਾਂ ਦੇਣ ਦਾ ਅਤੇ ਦੂਜੀਆਂ ਸਹੂਲਤਾਂ ਦੇਣ ਦਾ ਇੰਤਜ਼ਾਮ ਵੀ ਕਰਨਾ ਚਾਹੀਦਾ ਹੈ । ਫਿਰ ਉਨ੍ਹਾਂ ਨੂੰ ਸੜਕਾਂ ਦੀ ਬੜੀ ਤਕਲੀਫ ਹੈ । ਇਸ ਲਈ ਫਿਰੋਜ਼ਪੁਰ-ਅਬੋਹਰ, ਮੁਕਤਸਰ-ਫਾਜ਼ਲਕਾ ਅਤੇ ਫਿਰੋਜ਼ਪੁਰ-ਮੁਕਤਸਰ ਦੀਆਂ ਸੜਕਾਂ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ । ਹੈ ਉਨ੍ਹਾਂ ਦੀ ਖੁਸ਼ਹਾਲੀ ਲਈ ਇਹ ਬਹੁਤ ਜ਼ਰੂਰੀ ਹਨ ।

ਫਿਰ ਤਾਲੀਮ ਦੀ ਤਰੱਕੀ ਦਾ ਜ਼ਿਕਰ ਕੀਤਾ ਗਿਆ ਹੈ । ਕਾਂਗਰਸ ਸਰਕਾਰ ਦੇ ਅਹਿਦ ਵਿਚ ਮੁਫਤ ਤਾਲੀਮ ਦੇਣ ਦਾ ਜਤਨ ਕੀਤਾ ਗਿਆ ਹੈ । ਲਾਜ਼ਮੀ ਅਤੇ ਮੁਫਤ ਤਾਲੀਮ ਪਹਿਲੀ ਅਪਰੈਲ ਤੋਂ ਦੇਣ ਦਾ ਸਾਡੇ ਮਨਿਸਟਰ ਸਾਹਿਬਾਨ ਨੇ ਐਲਾਨ ਕੀਤਾ ਹੈ ।

ਇਹ ਬੜੀ ਚੰਗੀ ਗੱਲ ਹੈ ਕਿ ਤਾਲੀਮ ਮੁਫ਼ਤ ਕੀਤੀ ਜਾਏਗੀ ਲੇਕਿਨ ਨਾਲ ਹੀ ਮੈਂ ਇਹ ਕਹਾਂਗਾ ਕਿ ਜਿਹੜੇ nation builders ਨੇ, ਕੌਮ ਦੇ ਉਸਰੱਈਏ ਜੋ ਕੌਮ ਦੇ ਬਚਿਆਂ ਨੂੰ ਬਣਾਉਣ ਵਾਲੇ ਨੇ, ਲੋਕਲ ਬਾਡੀਆਂ ਦੇ ਸਕੂਲ ਸਰਕਾਰੀ ਹੋ ਜਾਣ ਨਾਲ ਉਨ੍ਹਾਂ 3,000 teachers ਨਾਲ ਜਿਹੜੀ ਬੇਇਨਸਾਫੀ ਕੀਤੀ ਗਈ ਹੈ, ਜਿਹੜਾ ਵਿਤਕਰਾ ਉਨ੍ਹਾਂ ਨਾਲ ਕੀਤਾ ਗਿਆ ਹੈ diminishing ਕਾਡਰ ਬਨਾਉਣ ਕਰਕੇ, ਉਹ ਬੜਾ ਅਫਸੋਸਨਾਕ ਹੈ।

ਤਾਲੀਮ ਦੇ ਜ਼ਿਕਰ ਵਿਚ ਮੈਂ ਜਿਥੇ ਇਹ ਕਹਾਂਗਾ ਕਿ ਅਸਾਡੀ ਸਰਕਾਰ ਨੇ, ਇਸ ਸੂਬੇ ਦੀ ਸਰਕਾਰ ਨੇ ਹਜ਼ਾਰਾਂ ਪ੍ਰਾਇਮਰੀ ਸਕੂਲ ਖੋਲ ਕੇ, ਕਾਲਜ ਖੋਲਕੇ ਅਤੇ ਲਾਜ਼ਮੀ ਤਾਲੀਮ ਜਾਰੀ ਕਰਕੇ ਆਪਣੇ ਸੂਬੇ ਦੀ ਸੇਵਾ ਕੀਤੀ ਹੈ ਅਤੇ ਤਾਲੀਮ ਦੇ ਖੇਤਰ ਵਿਚ ਇਕ ਮਹਾਨ ਉਨਤੀ ਕੀਤੀ ਹੈ। ਅੰਗਰੇਜ਼ ਦੇ ਜ਼ਮਾਨੇ ਤੋਂ ਜੋ ਕਾਲਾ ਵਿਤਕਰਾ ਟੀਚਰਾਂ ਦੀਆਂ ਤਨਖਾਹਾਂ ਵਿਚ ਚਲਿਆ ਆ ਰਿਹਾ ਹੈ ਤੇ ਹੁਣ diminishing cadre ਨਾਲ ਜੋ discrimination ਪੈਦਾ ਕੀਤੀ ਗਈ ਹੈ ਇਸ ਨੂੰ ਦੂਰ ਕਰਨ ਦੀ ਲੋੜ ਹੈ ਅਤੇ ਇਸ ਨੂੰ at par ਕਰਨ ਦੀ ਲੋੜ ਹੈ ਅਤੇ ਇਨ੍ਹਾਂ ਨਾਲ ਇਸ ਪਖ ਵਿਚ ਇਨਸਾਫ ਕਰਨ ਦੀ ਲੋੜ ਹੈ। ਇਸ ਤਰ੍ਹਾਂ ਦੇ discriminatory cadres ਨੂੰ ਖਤਮ ਕਰਨਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਦੇ ਉਪਾਵ ਕਰਕੇ ਜੇਕਰ ਅਸੀਂ teachers ਨੂੰ encourage ਕਰਾਂਗੇ ਤਾਂ ਹੀ ਅਸੀਂ ਇਸ ਤਾਲੀਮ ਦੇ ਖੇਤਰ ਵਿਚ ਤਰਕੀ ਕਰ ਸਕਦੇ ਹਾਂ, ਤਾਂ ਹੀ ਪੰਜਾਬ ਨੂੰ ਅਗੇ ਲਿਜਾਇਆ ਜਾ ਸਕਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਸਰਦਾਰ ਅਜਮੇਰ ਸਿੰਘ ਵਲੋਂ ਗਵਰਨਰ ਸਾਹਿਬ ਦੇ ਭਾਸ਼ਨ ਤੇ ਜੋ ਧੰਨਵਾਦ ਦਾ ਮਤਾ ਪੇਸ਼ ਕੀਤਾ ਗਿਆ ਹੈ ਉਸ ਦੀ ਪੁਰਜ਼ੋਰ ਤਾਈਦ ਕਰਦਾ ਹਾਂ।

**ਸਰਦਾਰ ਭਾਗ ਸਿੰਘ** (ਰਾਏਕੋਟ ਰਿਜ਼ਰਵਡ) : ਜਨਾਬ ਡਿਪਟੀ ਸਪੀਕਰ ਸਾਹਿਬ, ਤਿੰਨ ਦਿਨਾਂ ਤੋਂ ਗਵਰਨਰ ਸਾਹਿਬ ਵਲੋਂ ਪੇਸ਼ ਕੀਤੇ ਗਏ ਐਡਰੈਸ ਤੇ ਬਹਿਸ ਕੀਤੀ ਜਾ ਰਹੀ ਹੈ ਅਤੇ ਜਿਵੇਂ ਕਿ ਸਰਦਾਰ ਗੁਰਮੀਤ ਸਿੰਘ ਹੋਰਾਂ ਕਿਹਾ ਹੈ ਕਿ ਇਹ ਤਕਰੀਰਾਂ ਇਲੈਕਸ਼ਨ ਦੇ ਨੁਕਤਾ ਨਿਗਾਹ ਨਾਲ ਕੀਤੀਆਂ ਜਾ ਰਹੀਆਂ ਹਨ, ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਤਕਰੀਰਾਂ ਦਾ trend ਇਸ ਤਰ੍ਹਾਂ ਦਾ ਚਲਿਆ ਆ ਰਿਹਾ ਹੈ ਅਤੇ ਖਾਸ ਕਰ ਕੇ Opposition ਵਲੋਂ ਇਸੇ ਤਰ੍ਹਾਂ ਦੀਆਂ ਹੀ ਤਕਰੀਰਾਂ ਕੀਤੀਆਂ ਗਈਆਂ ਹਨ। ਸੋਚਣ ਵਾਲੀ ਗੱਲ ਇਹ ਹੈ ਕਿ ਇਹ ਬਜਟ ਸੈਸ਼ਨ ਇਸ ਸਭਾ ਦਾ ਆਖਰੀ ਬਜਟ ਸੈਸ਼ਨ ਹੈ। ਅਜ ਅਸਾਡੀ ਵਿਧਾਨ ਸਭਾ ਨੂੰ ਬਣਿਆਂ ਚਾਰ ਸਾਲ ਹੋ ਗਏ ਹਨ ਅਤੇ ਜਿਸ ਤਰ੍ਹਾਂ ਗਵਰਨਰ ਸਾਹਿਬ ਨੇ ਆਪਣੇ ਭਾਸ਼ਨ ਵਿਚ ਕਿਹਾ ਹੈ ਇਹ ਬਜਟ ਇਸ ਸਭਾ ਦਾ ਸਭ ਤੋਂ ਆਖਰੀ ਬਜਟ ਹੈ। ਗਵਰਨਰ ਸਾਹਿਬ ਦਾ ਭਾਸ਼ਨ ਪਿਛਲੇ ਸਾਲਾਂ ਵਰਗਾ ਹੀ ਹੈ। ਇਸ ਦੇ ਅੰਦਰ ਜੇਕਰ ਪਿਛਲੇ ਚਾਰ ਸਾਲਾਂ ਦੀ stock taking ਕਰ ਲਈ ਜਾਂਦੀ ਤਾਂ ਬਹੁਤ ਹੀ ਚੰਗਾ ਹੁੰਦਾ। ਡਿਪਟੀ ਸਪੀਕਰ ਸਾਹਿਬ, ਸਨ 1947 ਅਤੇ ਇਸ ਤੋਂ ਪਹਿਲਾਂ ਜੋ ਤਕਰੀਰਾਂ ਕੀਤੀਆਂ ਜਾਂਦੀਆਂ ਸਨ ਭਾਵੇਂ ਉਹ socialist ਪਲੇਟਫ਼ਾਰਮ ਤੋਂ ਸਨ ਜਾਂ ਕਾਂਗਰਸ ਪਲੇਟਫ਼ਾਰਮ ਤੋਂ ਸਨ ਜਾਂ ਹੋਰ ਕਿਸੇ ਪਲੇਟਫ਼ਾਰਮ ਤੋਂ ਸਨ ਉਨ੍ਹਾਂ ਵਿਚ ਇਹ ਮੁਖ ਰਖਿਆ ਜਾਂਦਾ ਸੀ ਕਿ ਕਿਸੇ ਕਿਸਮ ਦੀ ਗਲ ਸੁਣੀ ਤੇ ਅੰਗਰੇਜ਼ ਦੇ ਖਿਲਾਫ ਲੋਕਾਂ ਨੂੰ ਉਭਾਰਿਆ ਜਾਵੇ। ਜੇਕਰ ਉਸ ਪਧਰ ਨੂੰ ਯਾਦ ਕਰੀਏ ਤਾਂ ਪਤਾ ਲਗਦਾ ਹੈ ਕਿ ਅਜ ਕੀ ਨੁਕਤਾ ਨਿਗਾਹ ਹੈ ਇਨ੍ਹਾਂ ਤਕਰੀਰਾਂ ਦਾ। ਮੈਂ ਇਹ ਯਕੀਨ ਨਾਲ ਕਹਿ ਸਕਦਾ ਹਾਂ ਕਿ

[ਸਰਦਾਰ ਭਾਗ ਸਿੰਘ]

ਜਿਨ੍ਹਾਂ ਵਜੂਹਾਤ ਦੀ ਬਿਨਾ ਉਪਰ bitter criticism ਉਸ ਸਮੇਂ ਕਰਦੇ ਸਨ ਅਜ ਉਨ੍ਹਾਂ ਗਲਾਂ ਦੇ ਨਾ ਹੋਣ ਤੇ ਵੀ ਅਜਿਹੀਆਂ ਤਕਰੀਰਾਂ ਕਰਦੇ ਹਨ ਤਾਂਉਨ੍ਹਾਂ ਨੂੰ ਆਪ ਸ਼ਰਮਿੰਦਾ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਉਸ ਸਮੇਂ ਇਸ ਗੱਲ ਤੇ ਤਕਰੀਰਾਂ ਕਰਦੇ ਸਨ ਸਟੇਜਾਂ ਤੇ ਖੜੇ ਹੋ ਕੇ ਕਿ "ਅੰਗਰੇਜ਼ ਤੇਰੇ ਰਾਜ ਵਿਚ ਬੰਗਾਲ ਵਿਚ ਭੁਖ ਨਾਲ 40 ਹਜ਼ਾਰ ਨਹੀਂ 50 ਹਜ਼ਾਰ ਨਹੀਂ, ਲੱਖਾਂ ਆਦਮੀ ਮਰ ਗਏ"। ਪਰ ਅਜ ਇਸ ਲਈ ਤੁਸੀਂ ਆਪਣੀ ਸਰਕਾਰ ਨੂੰ ਇਸ ਕਾਂਗਰਸ ਸਰਕਾਰ ਨੂੰ ਇਸ ਗੱਲ ਤੇ ਨਿੰਦਦੇ ਹੋ ਅਤੇ ਵਧਾਈ ਨਹੀਂ ਦੇਣਾ ਚਾਹੁੰਦੇ ਕਿ ਇਸ ਸਰਕਾਰ ਨੇ ਨਾ ਸਿਰਫ ਪੰਜਾਬ ਵਿਚ ਬਲਕਿ ਦੇਸ਼ ਵਿਚ ਅਨਾਜ ਦੀ ਘਾਟ ਨੂੰ ਦੂਰ ਕੀਤਾ ਹੈ ਅਤੇ ਕੋਈ ਭੀ ਆਦਮੀ ਪੰਜਾਬ ਵਿਚ ਭੁਖ ਨਾਲ ਨਹੀਂ ਮਰਿਆ ਅਤੇ ਇਸ ਤੋਂ ਅੱਗੇ ਇਸ ਸਰਕਾਰ ਨੇ ਆਪਣੇ ਜ਼ਿੰਮੇਂ ਇਸ ਕੰਮ ਨੂੰ ਲਿਆ ਹੈ ਕਿ ਹਰ ਇਕ ਬੰਦੇ ਨੂੰ ਪੂਰਾ ਰਾਸ਼ਨ ਅਨਾਜ ਦਾ ਸਪਲਾਈ ਕੀਤਾ ਜਾਵੇਗਾ ਅਤੇ ਕਿਸੇ ਨੂੰ ਅਨਾਜ ਦੀ ਥੁੜ ਕਾਰਨ ਨਹੀਂ ਮਰਨ ਦਿੱਤਾ ਜਾਵੇਗਾ। ਜਦੋਂ ਵੀ ਅਨਾਜ ਦੀਆਂ ਕੀਮਤਾਂ ਵਧਣ ਨਾਲ ਲੋਕਾਂ ਨੂੰ ਤਕਲੀਫ਼ ਹੋਈ ਜਾਂ ਅਨਾਜ ਦੀਆਂ ਕੀਮਤਾਂ ਘਟਣ ਨਾਲ ਜ਼ਿਮੀਂਦਾਰ ਜਾਂ ਕਿਸਾਨਾਂ ਨੂੰ ਨੁਕਸਾਨ ਹੋਣ ਲੱਗਾ ਤਾਂ ਇਸ ਸਰਕਾਰ ਨੇ ਝਟ ਵਿਚ ਆ ਕੇ ਉਨ੍ਹਾਂ ਦੀ ਮਦਦ ਕਰਨ ਲਈ ਜਾਂ ਤਾਂ fair price shops ਖੋਲ੍ਹ ਦਿਤੀਆਂ ਜਾਂ ਅਨਾਜ ਦੀਆਂ ਕੀਮਤਾਂ ਤੇ ਕੰਟ੍ਰੋਲ ਕਰ ਲਿਆ ਅਤੇ ਅਨਾਜ ਦਾ ਆਪਣਾ ਸਟਾਕ ਲੋਕਾਂ ਨੂੰ ਦੇ ਦਿੱਤਾ ਜਾਂ ਅਨਾਜ ਆਪ ਖਰੀਦ ਕਰ ਲਿਆ। ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਨੇ ਪੰਜਾਬ ਵਿਚ ਵਸਣ ਵਾਲਿਆਂ ਨੂੰ ਹੀ ਨਹੀਂ ਸਗੋਂ ਦੇਸ਼ ਦੇ ਹਰ ਵਾਸੀ ਦੀ ਮਦਦ ਕੀਤੀ ਹੈ। ਫ਼ਰੀਦ ਸਾਹਿਬ ਫਰਮਾਂਦੇ ਹਨ 'ਫ਼ਰੀਦਾ ਮੌਤੋਂ ਭੁਖ ਬੁਰੀ'। ਇਸ ਗੱਲ ਨੂੰ ਸਾਹਮਣੇ ਰਖ ਕੇ ਅਸਾਡੀ ਸਰਕਾਰ ਨੇ ਭੁਖ ਨੂੰ ਦੂਰ ਕਰ ਕੇ ਇਕ ਨਾਮਣਾ ਖੱਟਿਆ ਹੈ। ਅਤੇ ਭੁਖ ਦਾ ਬੀਜ ਨਾਸ਼ ਕਰਨ ਵਾਲੀ ਸਰਕਾਰ ਨੂੰ ਕੀ ਤੁਸੀਂ ਵਧਾਈ ਨਹੀਂ ਦੇਣਾ ਚਾਹੁੰਦੇ।

ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਆਪ ਨੂੰ ਪਤਾ ਹੈ ਕਿ ਹਰ ਸਾਲ ਕਦੀ 50 ਹਜ਼ਾਰ, ਕਦੀ ਲੱਖ ਕਦੀ ਇਸ ਤੋਂ ਵੀ ਵਧ ਇਨਸਾਨ ਮਰ ਜਾਂਦੇ ਸਨ, ਕਈ ਤਰ੍ਹਾਂ ਦੀਆਂ ਵਬਾਈ ਬੀਮਾਰੀਆਂ ਦੇ ਕਾਰਨ। ਆਪ ਜੇਕਰ ਇਸ ਪ੍ਰਾਂਤ ਦੇ ਇਤਹਾਸ ਨੂੰ ਫਰੋਲ ਕੇ ਵੇਖੋ ਤਾਂ ਪਤਾ ਲਗੇਗਾ ਕਿ ਮਲੇਰੀਆ, ਪਲੇਗ, ਤਪਾਲੀ, ਚੇਚਕ ਅਤੇ ਦੂਜੀਆਂ ਬੀਮਾਰੀਆਂ ਨਾਲ ਕਿੰਨੀਆਂ ਹੀ ਜਾਨਾਂ ਤਲਫ ਹੋ ਗਈਆਂ ਸਨ। ਇਸੇ ਤਰ੍ਹਾਂ influenza ਨਾਲ 30 ਹਜ਼ਾਰ ਆਦਮੀ ਇਕ ਵਾਰੀ ਮਰ ਗਏ ਸਨ। ਇਹ ਹਾਲ ਅੰਗਰੇਜ਼ ਦੇ ਜ਼ਮਾਨੇ ਵਿਚ ਸੀ।

**ਮੌਲਵੀ ਅਬਦੁਲ ਗਨੀ ਡਾਰ** : ਰਾਮ ਰਾਮ ! ਪਤਾ ਨਹੀਂ ਇਹ figures ਕਿਥੋਂ ਲੇ ਆਏ ਹੋ।

**ਸਰਦਾਰ ਭਾਗ ਸਿੰਘ** : ਮੌਲਵੀ ਸਾਹਿਬ ਮੈਨੂੰ ਇਸ ਤਰ੍ਹਾਂ interrupt ਕਰਦੇ ਹਨ ਪਰ ਮੈਨੂੰ ਪਤਾ ਹੈ ਕਿ ਜਦੋਂ ਉਹ ਆਪ ਇਨ੍ਹਾਂ ਬੈਂਚਾਂ ਤੇ ਸਨ ਤਾਂ ਕਾਂਗਰਸ ਸਰਕਾਰ ਬਾਰੇ ਕੀ ਕੁਝ ਕਿਹਾ ਕਰਦੇ ਸਨ ਅਤੇ ਕਿਸ ਤਰ੍ਹਾਂ ਇਸ ਸਰਕਾਰ ਦੀ ਸੱਚੀ ਵਡਿਆਈ ਕਰਦੇ ਸਨ ਪਰ ਅਜ ਉਹ ਰਾਮ ਰਾਮ ਕਰਨ ਲਗੇ ਹਨ। ਜੇਕਰ ਅਲਾਹ

ਅਲਾਹ ਕਰਦੇ ਤਾਂ ਵੀ ਕੁਝ ਗਲ ਬਣ ਜਾਂਦੀ। ਅਜਿਹੀਆਂ ਬੀਮਾਰੀਆਂ ਨੂੰ ਡਿਪਟੀ ਸਪੀਕਰ ਸਾਹਿਬ, ਉਸ ਅੰਗਰੇਜ਼ ਹਕੂਮਤ ਨੇ ਨਾ ਦਬਾਇਆ ਜਿਸ ਨੇ ਦੋ ਸੌ ਸਾਲ ਇਸ ਮੁਲਕ ਤੇ ਰਾਜ ਕੀਤਾ ਪਰ ਕਾਂਗਰਸ ਸਰਕਾਰ ਦੇ ਹੱਥ ਰਾਜ ਆਉਣ ਨਾਲ ਇਹ ਗਲ ਦੂਰ ਹੋ ਗਈ ਅਤੇ ਸਰਕਾਰ ਨੇ ਅਜਿਹੇ ਪ੍ਰਬੰਧ ਕਰ ਲਏ ਜਿਨ੍ਹਾਂ ਕਰਕੇ ਕੋਈ ਵੀ ਇਸ ਤਰ੍ਹਾਂ ਦੀ ਵਬਾ ਨਹੀਂ ਫੈਲੀ। ਮੈਂ ਉਨ੍ਹਾਂ ਆਦਮੀਆਂ ਵਿਚੋਂ ਨਹੀਂ ਜੋ ਕਿਸੇ ਚੰਗੇ ਕੀਤੇ ਕੰਮ ਦੀ ਤਾਰੀਫ ਨਾ ਕਰਾਂ ਅਤੇ ਕਿਸੇ ਭੈੜੇ ਕੰਮ ਦੀ ਨਿੰਦਾ ਨਾ ਕਰਾਂ। ਪਰ ਇਹ ਤਾਂ ਸਾਰਿਆਂ ਨੂੰ ਪਤਾ ਹੈ ਕਿ ਅਜ ਸਿਹਤ ਦਾ ਮਿਆਰ ਕਿਥੇ ਤਕ ਪਹੁੰਚ ਗਿਆ ਹੈ। ਪੰਜਾਬ ਦੇ ਲੋਕਾਂ ਨੇ ਹਿੰਮਤ ਕੀਤੀ ਹੈ, ਉਹ ਬੜੇ ਹਿੰਮਤੀ ਹਨ ਅਤੇ ਹਰ ਕੰਮ ਵਿਚ ਉਦਮ ਕਰਦੇ ਹਨ ਪਰ ਇਸ ਦੇ ਨਾਲ ਹੀ ਸਰਕਾਰ ਨੇ ਅਜਿਹੇ ਕਦਮ ਚੁਕੇ ਹਨ ਜਿਨ੍ਹਾਂ ਦੇ ਕਾਰਨ ਕਿਤੇ ਵੀ ਕਦੀ ਇਸ ਤਰ੍ਹਾਂ ਦੀ ਵਬਾ ਨੂੰ ਨਹੀਂ ਫੁਟਣ ਦਿਤਾ ਗਿਆ। ਅਤੇ ਪਿਛਲੇ ਇੰਨੇ ਸਾਲਾਂ ਤੋਂ ਕਦੀ ਕੋਈ ਬੀਮਾਰੀ ਅਸਾਡੇ ਪ੍ਰਾਂਤ ਵਿਚ ਨਹੀਂ ਪੈਣ ਦਿਤੀ ਗਈ। ਕੀ ਇਸ ਲਈ ਤੁਸੀਂ ਜੋ ਵਿਰੋਧੀ ਪਖ ਵਿਚ ਬੈਠੇ ਹੋ ਇਸ ਸਰਕਾਰ ਦੀ ਤਾਰੀਫ਼ ਨਹੀਂ ਕਰਨਾ ਚਾਹੁੰਦੇ ?

ਡਿਪਟੀ ਸਪੀਕਰ ਸਾਹਿਬ, ਇਥੇ ਟੈਕਸਾਂ ਦਾ ਜ਼ਿਕਰ ਕੀਤਾ ਗਿਆ ਹੈ। ਖਾਸ ਤੌਰ ਤੇ ਕਮਿਊਨਿਸਟ ਬੈਂਚਾਂ ਤੋਂ ਇਸ ਗਲ ਦੀ ਬਹੁਤ ਚਰਚਾ ਕੀਤੀ ਗਈ ਹੈ ਕਿ ਕਈ ਤਰ੍ਹਾਂ ਦੇ ਟੈਕਸ ਇਸ ਸਰਕਾਰ ਨੇ ਲਗਾਏ ਹਨ। ਪਰ ਮੈਂ ਆਪ ਦੀ ਰਾਹੀਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਕਮਿਊਨਿਸਟ ਪਾਰਟੀ ਵੀ ਟੈਕਸਾਂ ਦੇ ਖਿਲਾਫ ਨਹੀਂ ਅਤੇ ਉਨ੍ਹਾਂ ਦਾ ਜੋ ਸਿਸਟਮ ਹੈ ਉਸ ਤੋਂ ਕੋਈ ਸਜਨ ਅਣਜਾਣ ਨਹੀਂ। ਉਨ੍ਹਾਂ ਦਾ ਤਰੀਕਾ ਇਹ ਹੈ ਕਿ ਟੈਕਸ ਇਸ ਤਰ੍ਹਾਂ ਦੇ ਲਗਾਏ ਜਾਣ ਜਿਸ ਨਾਲ ਅਮੀਰ ਬਹੁਤ ਅਮੀਰ ਅਤੇ ਗਰੀਬ ਬਹੁਤ ਗਰੀਬ ਬਣ ਜਾਣ। ਪਰ ਦੂਜੇ ਪਾਸੇ ਅਸਾਡੀ ਸਰਕਾਰ ਨੇ ਜੇਕਰ ਟੈਕਸ ਲਗਾਏ ਹਨ ਤਾਂ ਉਹ ਟੈਕਸ ਕਿਸੇ ਗਰੀਬ ਤੇ ਨਹੀਂ ਕਿਸੇ ਅਜਿਹੇ ਆਦਮੀ ਤੇ ਨਹੀਂ ਜੋ ਜ਼ਮੀਨ ਦਾ ਮਾਲਕ ਨਹੀਂ ਜਾਂ ਕਾਰਖਾਨੇ ਦਾ ਮਾਲਕ ਨਹੀਂ ਜਾਂ ਕਪੜੇ ਜਾਂ ਹੋਰ ਇਸ ਤਰ੍ਹਾਂ ਦੀਆਂ ਚੀਜ਼ਾਂ ਤਿਆਰ ਕਰਨ ਵਾਲੇ ਨਹੀਂ। ਇਹ ਟੈਕਸ ਤਾਂ ਉਨ੍ਹਾਂ ਲੋਕਾਂ ਤੇ ਲਗਾਏ ਗਏ ਹਨ ਜੋ ਕਿਸੇ ਧਨ, ਧਰਤੀ ਦੇ ਮਾਲਕ ਹਨ ਅਤੇ ਜਿਨ੍ਹਾਂ ਪਾਸ surplus ਧਨ ਹੈ। ਅਸੀਂ ਇਹ ਨਹੀਂ ਚਾਹੁੰਦੇ ਕਿ ਸਮਾਜ ਵਿਚ ਇਕ ਅਜਿਹੀ ਕਲਾਸ ਇਸ ਤਰ੍ਹਾਂ ਦੀ ਪੈਦਾ ਕਰ ਦਿਤੀ ਜਾਵੇ ਜੋ ਸਮਾਜ ਦੀ ਉਨਤੀ ਲਈ ਖਤਰਨਾਕ ਸਿਧ ਹੋਵੇ। ਅਸੀਂ ਤਾਂ ਉਨ੍ਹਾਂ ਪਾਸੋਂ ਟੈਕਸ ਵਸੂਲ ਕਰਨਾ ਚਾਹੁੰਦੇ ਹਾਂ ਜਿਨ੍ਹਾਂ ਪਾਸ ਵਾਧੂ ਧਨ ਹੈ, ਜੋ ਭੈੜੇ ਤਰੀਕਿਆਂ ਨਾਲ ਧਨ ਨੂੰ ਇਕੱਠਾ ਕਰਨ ਵਿਚ ਲਗੇ ਹੋਏ ਹਨ ਅਤੇ ਜਿਨ੍ਹਾਂ ਨੂੰ ਸੂਬੇ ਦੀ ਗਰੀਬ ਜਨਤਾ ਦੇ ਹਿਤਾਂ ਦਾ ਕੋਈ ਖਿਆਲ ਨਹੀਂ। ਟੈਕਸ ਕਿਸੇ ਮਜ਼ਦੂਰ ਜਾਂ ਮੁਜ਼ਾਰੇ ਤੇ ਨਹੀਂ ਉਸ ਤੇ ਟੈਕਸ ਲਗਾਇਆ ਗਿਆ ਹੈ ਜਿਸ ਪਾਸ ਧਨ ਜ਼ਿਆਦਾ ਹੈ, ਉਸ ਕਾਰਖਾਨੇਦਾਰ ਤੇ ਜਿਸ ਦੀ ਬਹੁਤ ਕਮਾਈ ਹੈ। ਮੈਂ ਇਸ ਸਭਾ ਦੇ ਕਈ ਵਿਦਵਾਨ ਮੈਂਬਰ ਸਾਹਿਬਾਨ ਵਾਂਗ ਬਹੁਤ ਪੜ੍ਹਿਆ ਹੋਇਆ ਨਹੀਂ ਕਿ ਮੈਂ ਟੈਕਸ ਲਗਾਉਣ ਦੀ theory ਨੂੰ ਸਮਝਾ ਸਕਾਂ ਜਾਂ ਪੇਸ਼ ਕਰ ਸਕਾਂ ਪਰ ਮੈਂ ਇਕ layman ਦੀ ਹੈਸੀਅਤ ਵਿਚ ਇੰਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਹ ਟੈਕਸ ਜੋ ਇਸ ਸਰਕਾਰ ਨੇ ਲਗਾਏ ਹਨ ਅਤੇ ਜਿਨ੍ਹਾਂ ਬਾਰੇ ਇਤਨੀ ਚਰਚਾ ਮੇਰੇ ਵੀਰਾਂ ਨੇ ਕੀਤੀ ਹੈ ਇਹ progressive tax ਹਨ ਅਤੇ ਇਹ ਸਾਰੀ ਰਕਮ development ਲਈ ਖਰਚ ਕੀਤੀ ਜਾਣੀ ਹੈ ਅਤੇ ਖਰਚ ਕੀਤੀ ਜਾ ਰਹੀ ਹੈ। ਜੇਕਰ ਇਹ ਟੈਕਸ ਕਿਸੇ ਹੋਰ ਕੰਮ ਤੇ ਖਰਚ ਕੀਤਾ ਜਾਂਦਾ ਤਾਂ ਆਪ ਇਸ ਨੂੰ

[ਸਰਦਾਰ ਭਾਗ ਸਿੰਘ]

ਪਿਛਾਂ ਖਿਚੂ ਟੈਕਸ ਕਹਿ ਸਕਦੇ ਸੀ। ਇਸ ਨੂੰ retrograde tax ਕਿਹਾ ਜਾ ਸਕਦਾ ਸੀ। ਜਿਸ ਟੈਕਸ ਨਾਲ ਦੇਸ਼ ਦੀ ਤਰੱਕੀ ਹੁੰਦੀ ਹੋਵੇ ਉਸ ਨਾਲ ਤਾਂ ਮੇਰੇ ਕਮਿਉਨਿਸਟ ਵੀਰ ਸਹਿਮਤ ਨਹੀਂ ਹੋ ਸਕਦੇ ਅਤੇ ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਆਪ ਦੀ ਰਾਹੀਂ ਉਨ੍ਹਾਂ ਨੂੰ ਇਹ ਗੱਲ ਦੱਸ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਦੂਸਰੇ ਮੁਲਕਾਂ ਦੇ ਤਰੀਕੇ ਚੰਗੇ ਲਗਦੇ ਹਨ ਜਿਨ੍ਹਾਂ ਵਿਚ ਟੈਕਸ ਲਗੇ ਹੋਏ ਹਨ ਪਰ ਉਹ ਟੈਕਸ imperialism ਦੀਆਂ ਨੀਹਾਂ ਨੂੰ ਪਕਿਆਂ ਕਰਨ ਵਾਲੇ ਹਨ ਜਾਂ reactionary ਹਨ। ਉਨ੍ਹਾਂ ਨੂੰ ਉਹ ਟੈਕਸ ਠੀਕ ਅਤੇ ਮੁਨਾਸਬ ਜਾਪਦੇ ਹਨ। ਪਰ ਜੇਕਰ ਇਥੇ ਟੈਕਸ ਇਸ ਕਿਸਮ ਦੇ ਹੋਣ ਜਿਨ੍ਹਾਂ ਨਾਲ ਭਾਖੜਾ ਡੈਮ ਤਿਆਰ ਕੀਤਾ ਜਾਵੇ ਜੋ ਕਿ ਇਸ ਪ੍ਰਾਂਤ ਦਾ ਮਾਣ ਹੈ ਜਾਂ ਨਹਿਰਾਂ ਦਾ ਜਾਲ ਵਿਛਾਇਆ ਜਾਵੇ ਜਾਂ ਹਰ ਪਿੰਡ ਵਿਚ ਬਿਜਲੀ ਪਹੁੰਚਾ ਦਿਤੀ ਜਾਵੇ ਜਾਂ ਵਿਦਿਆ ਦੇ ਖੇਤਰ ਵਿਚ ਇਕ ਮਹਾਨ ਤਰੱਕੀ ਕੀਤੀ ਜਾਵੇ ਤਾਂ ਤੁਸੀਂ ਇਤਰਾਜ਼ ਕਰਦੇ ਹੋ ਅਤੇ ਸਰਕਾਰ ਨੂੰ ਇਸ ਭਾਰੀ ਕਾਮਯਾਬੀ ਤੇ ਵਧਾਈ ਨਹੀਂ ਦੇਣਾ ਚਾਹੁੰਦੇ। (ਪ੍ਰਸ਼ੰਸਾ) ਜਿਹੜੇ ਸਜਨ ਇਨ੍ਹਾਂ ਟੈਕਸਾਂ ਦਾ ਵਿਰੋਧ ਕਰਦੇ ਹਨ ਉਹ reactionaries ਹਨ ਅਤੇ ਉਹ ਇਸ ਦੇਸ਼ ਦੀ ਤਰੱਕੀ ਨਹੀਂ ਚਾਹੁੰਦੇ। ਟੈਕਸ ਤਾਂ capitalists ਤੇ ਕਾਰਖਾਨੇਦਾਰਾਂ ਤੇ ਲਾਇਆ ਗਿਆ ਤਾਕਿ ਪ੍ਰਾਂਤ ਵਿਚੋਂ ਭੁਖ, ਬੀਮਾਰੀ ਅਤੇ ਹੋਰ ਇਸ ਤਰ੍ਹਾਂ ਦੀਆਂ ਲਾਹਨਤਾਂ ਦੂਰ ਕੀਤੀਆਂ ਜਾ ਸਕਣ ਅਤੇ ਪੰਜਾਬ ਇਕ ਖੁਸ਼ਹਾਲ ਸੂਬਾ ਬਣਾਇਆ ਜਾ ਸਕੇ। ਇਸ ਟੈਕਸ ਨਾਲ ਮਹਿੰਗਾਈ ਨੂੰ ਦੂਰ ਕਰਨਾ, ਕਿਸੇ ਅਨਾਜ ਦੇ ਘਾਟੇ ਨੂੰ ਪੂਰਾ ਕਰਨਾ ਅਤੇ ਹਰ ਥਾਂ ਤੇ ਸਹੂਲਤਾਂ ਦੇਣਾ ਇਹ ਕੋਈ ਅਜਿਹੀ ਗੱਲ ਨਹੀਂ ਜਿਸ ਲਈ ਨਿੰਦਾ ਕੀਤੀ ਜਾਵੇ। ਇਸ ਲਈ ਟੈਕਸਾਂ ਦੀ ਵਿਰੋਧਤਾ ਕਰਨਾ ਨਿਰਮੂਲ ਹੈ।

ਇਸ ਗੱਲ ਤੇ ਚਰਚਾ ਕੀਤੀ ਗਈ ਕਿ ਸਰਕਾਰ ਨੇ ਮਾਲੀਏ ਵਿਚ 50 % ਵਾਧਾ ਕਰ ਦਿੱਤਾ ਹੈ। ਪਰ ਇਹ ਕੇਵਲ ਇਕ ਸਾਲ ਲਈ ਹੀ revenue ਵਧਾਇਆ ਗਿਆ ਹੈ ਕਿਉਂਕਿ education ਨੂੰ ਵਧਾਉਣ ਲਈ ਇਹ ਜ਼ਰੂਰੀ ਸੀ, ਪੰਜਾਬੀ ਯੂਨੀਵਰਸਟੀ ਜਾਂ ਸੰਸਕ੍ਰਿਤ ਯੂਨੀਵਰਸਟੀ ਦੇ ਕਾਇਮ ਕਰਨ ਲਈ ਖਰਚ ਨੂੰ ਪੂਰਾ ਕਰਨਾ ਸੀ ਅਤੇ ਇਸ ਨਾਲ ਅਜਿਹੇ ਟੈਕਸ ਦੀ ਤਾਂ ਹਿਮਾਇਤ ਕਰਨੀ ਚਾਹੀਦੀ ਸੀ। ਮੈਂ ਤਾਂ ਇਹ ਸਮਝਦਾ ਹਾਂ ਕਿ ਇਹ ਵਿਰੋਧਤਾ ਪੰਜਾਬੀ ਜਾਂ ਹਿੰਦੀ ਦੀ ਤਰਕੀ ਲਈ ਨਹੀਂ ਕੀਤੀ ਜਾ ਰਹੀ ਕਿਸੇ ਹੋਰ ਕਾਰਨ ਕੀਤੀ ਜਾ ਰਹੀ ਹੈ। ਨਹੀਂ ਤਾਂ ਮੈਂ ਉਨ੍ਹਾਂ ਸਜਨਾਂ ਪਾਸੋਂ ਪੁਛਦਾ ਹਾਂ ਜਿਨ੍ਹਾਂ ਨੇ ਇਸ ਟੈਕਸ ਦੀ ਵਿਰੋਧਤਾ ਕੀਤੀ ਹੈ ਕਿ ਤੁਸੀਂ ਇਮਾਨਦਾਰੀ ਨਾਲ ਦੱਸੋ ਕਿ ਕੀ ਕਿਸੇ ਹੋਰ ਸੂਬੇ ਨੇ ਇਸ ਤਰ੍ਹਾਂ ਦੇ ਖੇਤਰ ਵਿਚ ਤਰਕੀ ਕੀਤੀ ਹੈ ਜਿੰਨੀ ਕਿ ਅਸਾਡੀ ਸਰਕਾਰ ਨੇ ਕੀਤੀ ਹੈ? ਇਹ ਤਾਂ ਇਕ ਮਹਾਨ ਤਰਕੀ ਵਿਦਿਆ ਦੇ ਖੇਤਰ ਵਿਚ ਕੀਤੀ ਜਾ ਰਹੀ ਹੈ ਜਿਸ ਲਈ ਇਸ ਸਰਕਾਰ ਨੂੰ ਵਧਾਈ ਦੇਣ ਤੋਂ ਕੋਈ ਵੀ ਰਹਿ ਨਹੀਂ ਸਕਦਾ।

ਤੁਹਾਡੇ ਸਾਹਮਣੇ ਸੇਮ ਦੀ ਵਜ੍ਹਾ ਕਰਕੇ ਜਿਹੜੀਆਂ ਜ਼ਮੀਨਾਂ ਕਾਸ਼ਤ ਨਹੀਂ ਹੋ ਸਕਦੀਆਂ ਸੀ ਜਾਂ ਹੜ੍ਹਾਂ ਦੀ ਵਜ੍ਹਾ ਕਰਕੇ ਜਿਨ੍ਹਾਂ ਦੀਆਂ ਫਸਲਾਂ ਮਾਰੀਆਂ ਗਈਆਂ ਹਨ ਉਨ੍ਹਾਂ ਦਾ ਅੱਗੋਂ ਲਈ ਮੁਆਮਲਾ ਮੁਆਫ ਕੀਤਾ ਹੈ। ਬਲਕਿ ਜਿਸ ਦਿਨ ਤੋਂ ਫਸਲ ਨਹੀਂ ਹੋਈ ਉਸ ਦਿਨ ਤੋਂ ਇਸ ਦੀ ਵਸੂਲੀ ਵਾਪਸ ਕੀਤੀ ਜਾਣੀ ਹੈ। ਕਦੇ ਇਸ ਤਰ੍ਹਾਂ ਵੀ ਮੁਆਮਲੇ ਮੁਆਫ ਹੋਏ ਸੀ? ਇਕ ਐਸੀ stage ਸੀ ਜਦੋਂ ਅਸੀਂ ਪੜ੍ਹਿਆ ਕਰਦੇ ਸੀ ਤਾਂ ਕਹਿੰਦੇ

ਸੀ ਕਿ ਅੰਗਰੇਜ਼ ਹਿੰਦੁਸਤਾਨ ਨੂੰ ਲੁਟ ਕੇ ਲੈ ਜਾਂਦੇ ਸੀ। ਉਸ ਵੇਲੇ ਇਹ ਵੀ ਕਹਿੰਦੇ ਸੀ ਕਿ ਕੋਈ ਵੀ ਅੰਗਰੇਜ਼ ਅਨਪੜ੍ਹ ਨਹੀਂ, ਕੋਈ ਰੂਸੀ ਅਨਪੜ੍ਹ ਨਹੀਂ। ਉਹ ਸਾਰੇ ਹੀ ਵਿਦਵਾਨ ਹਨ। ਸ਼ੁਰੂ ਸ਼ੁਰੂ ਵਿਚ ਇਸ ਕਿਸਮ ਦੀਆਂ ਗੱਲਾਂ ਹੁੰਦੀਆਂ ਸਨ। ਅੱਜ ਸਰਕਾਰ ਵੀ ਇਹੋ ਚਾਹੁੰਦੀ ਹੈ ਕਿ ਅਸੀਂ ਹਰ ਇਕ ਹਿੰਦੁਸਤਾਨੀ ਨੂੰ ਪੜ੍ਹਾ ਦੇਣਾ ਹੈ। ਅਸੀਂ ਵੀ loud speakers ਦੇ ਸਾਹਮਣੇ 2-2, 3-3 ਘੰਟੇ ਤਕ ਇਹੋ speeches ਕਰਦੇ ਆਏ ਹਾਂ ਜਿਸ ਨੂੰ ਹਜ਼ਾਰਾਂ ਦੀ ਤਾਦਾਦ ਵਿਚ ਲੋਕੀਂ ਸੁਣਿਆ ਕਰਦੇ ਸਨ ਕਿ ਅਸੀਂ ਤਾਲੀਮ ਦੀ ਭੁਖ ਨੂੰ ਦੂਰ ਕਰਨਾ ਹੈ। ਜਦੋਂ ਕਿ ਸਾਰੇ ਹੀ ਅਨਪੜ੍ਹ ਸਨ ਅਤੇ ਮਹਿਜ਼ 5% ਪੜ੍ਹੇ ਹੋਏ ਸਨ, ਅਸੀਂ ਜਗ੍ਹਾ ਜਗ੍ਹਾ ਇਹ demand ਰਖਿਆ ਕਰਦੇ ਸੀ ਕਿ ਸਾਡੇ ਬੱਚਿਆਂ ਨੂੰ ਤਾਲੀਮ ਦਿਤੀ ਜਾਵੇ। ਅੱਜ ਜਿਸ ਦਿਨ ਤੋਂ ਕਾਂਗਰਸ ਪਾਰਟੀ ਦਾ ਰਾਜ ਕਾਇਮ ਹੋਇਆ ਹੈ ਉਸ ਦਿਨ ਤੋਂ ਹੀ ਤਾਲੀਮ ਦੇ ਫੈਲਾਉਣ ਵਿਚ ਕੋਈ ਕਸਰ ਨਹੀਂ ਛਡੀ ਜਾ ਰਹੀ, ਪਿੰਡ ਪਿੰਡ ਵਿਚ ਸਕੂਲ ਖੋਲ ਦਿਤੇ ਗਏ ਹਨ। ਹਰ ਬੰਦੇ ਨੂੰ ਪੜ੍ਹਨ ਦੀ ਖਾਤਰ ਮਜਬੂਰ ਕੀਤਾ ਜਾਂਦਾ ਹੈ। ਬਲਕਿ ਇਸ ਬਾਰੇ ਬਿਲ ਵੀ ਪਾਸ ਕੀਤਾ ਗਿਆ ਹੈ ਕਿ ਹਰ ਇਕ ਲਈ ਜ਼ਰੂਰੀ ਹੈ ਕਿ ਉਹ ਤਾਲੀਮ ਹਾਸਲ ਕਰੇ। ਅੱਜ ਮਹਾਤਮਾਂ ਗਾਂਧੀ ਜਾਂ ਦੂਸਰੇ ਲੀਡਰਾਂ ਦੇ ਸੁਪਨੇ ਜੋ ਇਸ ਸੰਸਾਰ ਵਿਚ ਭਾਵੇਂ ਨਹੀਂ ਹਨ ਪੂਰੇ ਹੋ ਰਹੇ ਹਨ। ਇਤਨੀ ਤਾਲੀਮ ਵਿਚ ਤਰੱਕੀ ਹੋਈ ਹੈ ਕਿ ਕਦੇ ਨਹੀਂ ਸੀ ਹੋਈ। ਡਿਪਟੀ ਸਪੀਕਰ ਸਾਹਿਬ, ਅਸੀਂ ਕਹਿੰਦੇ ਹੁੰਦੇ ਸੀ ਕਿ ਅੰਗਰੇਜ਼ ਸਾਨੂੰ ਲੁਟਦਾ ਹੈ, ਸਾਡੀ ਦੌਲਤ ਵਲਾਇਤ ਵਿਚ ਜਾ ਕੇ ਲਾ ਦਿੰਦਾ ਹੈ। ਉਥੇ 200-200 ਫੁਟ ਚੌੜੀਆਂ ਸੜਕਾਂ ਹਨ। ਮੈਂ ਅੱਜ ਮੁਖਾਲਿਫਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਆਇਆ ਤਾਲੀਮ ਤੇ ਸੜਕਾਂ ਦਾ ਉਹ ਸੁਪਨਾ ਅੱਜ ਸਾਡੇ ਪੰਜਾਬ ਵਿਚ ਪੂਰਾ ਨਹੀਂ ਹੋਇਆ? (ਤਾੜੀਆਂ) ਪਹਿਲਾਂ ਛੋਟੇ ਛੋਟੇ ਪਿੰਡਾਂ ਵਿਚ ਜੇ ਕੋਈ ਅਫਸਰ ਜਾਂਦਾ ਸੀ ਜਾਂ ਪਟਵਾਰੀ, ਥਾਣੇਦਾਰ ਵਗੈਰਾ ਇਹ ਉਨ੍ਹਾਂ ਨੂੰ ਲੁਟ ਕੇ ਖਾ ਜਾਂਦੇ ਸੀ, ਕਿਸੇ ਨੂੰ ਕਹਿੰਦੇ ਮੁਰਗਾ ਲਿਆ, ਕਿਸੇ ਨੂੰ ਕਹਿੰਦੇ ਦੁਧ ਲਿਆ ਅਤੇ ਕਿਸੇ ਨੂੰ ਕਹਿੰਦੇ ਅੰਡਾ ਲਿਆ। ਅੱਜ ਕਿਸੇ ਦੀ ਜੁਰਤ ਨਹੀਂ ਕਿ ਉਹ ਧੌਂਸ ਨਾਲ ਪਾਣੀ ਵੀ ਮੰਗ ਸਕੇ। ਅੱਜ ਪਿੰਡ ਪਿੰਡ ਸੜਕਾਂ ਪਹੁੰਚਦੀਆਂ ਹਨ। ਵਜ਼ੀਰ ਸਾਹਿਬਾਨ ਤੋਂ ਲੈ ਕੇ, Deputy Commissioners ਅਤੇ ਹੋਰ ਵਡੇ ਵਡੇ ਅਫਸਰ ਜਾਂਦੇ ਹਨ ਅਤੇ ਲੋਕਾਂ ਨਾਲ ਜਾ ਕੇ ਗੱਲ ਬਾਤ ਕਰਦੇ ਹਨ। ਸਾਰੇ ਮੁਲਾਜ਼ਮ ਵੀ ਸਮਝਦੇ ਹਨ ਕਿ ਜੇ ਕਿਸੇ ਤੋਂ ਅੰਡੇ ਵਗੈਰਾ ਜਾਂ ਮੁਰਗਾ ਮੰਗਿਆ ਤਾਂ ਉਨ੍ਹਾਂ ਨੇ ਉਪਰਲੇ ਅਫਸਰਾਂ ਨੂੰ ਫੌਰਨ ਦਸ ਦੇਣਾ ਹੈ। ਇਸ ਕਰਕੇ ਸਭ ਡਰਦੇ ਹਨ। ਅੱਜ ਲੋਕਾਂ ਵਿਚ ਤਾਲੀਮ ਫੈਲਦੀ ਜਾ ਰਹੀ ਹੈ। ਉਹ ਐਸੇ ਲੋਕਾਂ ਦੀ ਖੁਸ਼ਾਮਦ ਨਹੀਂ ਕਰਦੇ। ਅੱਜ ਉਨ੍ਹਾਂ ਲੋਕਾਂ ਵਿਚ ਜਾਗਰਤੀ ਆ ਗਈ ਹੈ। ਕਮਿਊਨਿਸਟ ਬੈਂਚਾਂ ਤੇ ਬੈਠੇ ਹੋਏ ਸਾਥੀਆਂ ਨੂੰ ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜਦੋਂ ਕਿਸੇ ਨੇ ਲੈਨਿਨ ਤੋਂ ਪੁਛਿਆ ਸੀ ਕਿ "What is Communism?" ਤਾਂ ਇਹੋ ਉਤਰ ਉਸ ਨੇ ਦਿੱਤਾ ਸੀ, "Electricity plus Soviet power is Communism" ਪਰ ਕੀ ਇਹ ਗਲ ਘਟ ਕੀਤੀ ਗਈ ਹੈ ਕਿ ਸਾਰੀ power ਹੀ ਪੰਚਾਇਤਾਂ ਨੂੰ ਹੀ ਦਿਤੀ ਗਈ ਹੈ? ਕੀ ਇਹ ਕਮਿਊਨਿਜ਼ਮ ਤੋਂ ਘਟ ਗਲ ਕੀਤੀ ਹੈ ਕਿ ਥਾਂ ਥਾਂ ਬਿਜਲੀ ਦੀ supply ਹੋ ਰਹੀ ਹੈ? ਅੱਜ ਮਾਸਟਰ ਗੁਰਬੰਤਾ ਸਿੰਘ ਜੀ, ਜਿਹੜੇ ਕਿ ਸਾਡੀ ਬਰਾਦਰੀ ਵਿਚੋਂ ਹਨ, ਮੰਤਰੀ ਹਨ। ਮੈਨੂੰ ਇਸ ਗੱਲ ਤੇ ਫਖਰ ਹੈ। ਸਾਰੀ ਤਾਕਤ ਲੋਕ ਰਾਜ ਦੀ ਪੰਚਾਇਤਾਂ ਦੇ ਹਵਾਲੇ ਕਰ ਦਿਤੀ ਹੈ। ਅੱਜ ਇਸ ਇਨਕਲਾਬ ਨੂੰ ਲੋਕ ਮਹਿਸੂਸ ਕਰਦੇ

[ਸਰਦਾਰ ਭਾਗ ਸਿੰਘ]

ਹਨ (ਤਾੜੀਆਂ) । ਲਾਜ਼ਮੀ ਤੌਰ ਤੇ ਜੇ ਕਿਸੇ ਨੇ ਅੱਜ ਪੰਜਾਬ ਵਿਚ ਇਨਕਲਾਬ ਲਿਆਂਦਾ ਹੈ ਤਾਂ ਉਹ ਸਰਦਾਰ ਪਰਤਾਪ ਸਿੰਘ ਹੈ। ਇਸ ਲਈ ਇਸ ਦੀ ਸਰਕਾਰ ਦੀ ਜਿਤਨੀ ਵੀ ਤਾਰੀਫ ਕੀਤੀ ਜਾਵੇ ਉਤਨੀ ਹੀ ਥੋੜੀ ਹੈ। ਇਸ ਐਡਰੈਸ ਦੀ ਜਿਤਨੀ ਵੀ ਤਾਰੀਫ ਕੀਤੀ ਜਾਵੇ ਉਤਨੀ ਥੋੜੀ ਹੈ । ਅਜ ਲੋਕਾਂ ਦੇ ਸਾਰੇ ਮਸਲੇ ਹਲ ਹੁੰਦੇ ਨਜ਼ਰ ਆਉਂਦੇ ਹਨ । ਉਨ੍ਹਾਂ ਦੇ ਸੁਪਨੇ ਪੂਰੇ ਹੁੰਦੇ ਨਜ਼ਰ ਆਉਂਦੇ ਹਨ । ਸਰਦਾਰ ਗੁਰਮੀਤ ਸਿੰਘ 'ਮੀਤ' ਨੇ ਹਰੀਜਨਾਂ ਦੇ ਮੁਤੱਲਿਕ ਇਕ ਗੱਲ ਕਹੀ ਸੀ । ਮੈਨੂੰ ਉਨ੍ਹਾਂ ਤੋਂ ਹਰੀਜਨਾਂ ਦੇ ਮੁਤੱਲਿਕ ਇਹ ਗਲ ਸੁਣ ਕੇ ਦੁਖ ਹੋਇਆ, ਜਿਹੜੀ ਕਿ ਹਰੀਜਨਾਂ ਨੂੰ ਸਿਰ ਚੜ੍ਹਾਉਣ ਵਾਲੀ ਗੱਲ ਹੈ..... (ਇਕ ਮਾਨਯੋਗ ਮੈਂਬਰ : ਉਹ ਹਰੀਜਨਾਂ ਦੇ ਮੁਤੱਲਕ ਨਹੀਂ ਸੀ)। ਖੈਰ ਜੇ ਇਹ ਗੱਲ ਹੈ ਤਾਂ ਮੈਨੂੰ ਅਫਸੋਸ ਹੈ ਕਿ ਉਨ੍ਹਾਂ ਦੇ ਮੁਤਲਿਕ ਮੇਰਾ ਐਸਾ ਖਿਆਲ ਹੋਇਆ । ਅੱਜ ਜਿਹੜੇ ਹਰੀਜਨਾਂ ਦੇ ਸੁਪਨੇ ਸੀ ਉਹ ਪੂਰੇ ਹੋਏ ਨਜ਼ਰ ਆਉਂਦੇ ਹਨ । ਸਾਰੀ ਛੂਤ ਛਾਤ ਦੂਰ ਹੋ ਰਹੀ ਹੈ । ਸਾਡੇ ਵਿਚੋਂ ਪਟਵਾਰੀ ਬਣਦੇ ਨੇ, ਹਵਾਲਦਾਰ ਬਣਦੇ ਨੇ, ਥਾਣੇਦਾਰ ਬਣਦੇ ਨੇ, ਅਜ ਉਨ੍ਹਾਂ ਨੂੰ ਕੋਈ ਨਾ ਕੋਈ ਥਾਂ ਯੋਗਤਾ ਅਨੁਸਾਰ ਜ਼ਰੂਰ ਦਿੱਤੀ ਜਾਂਦੀ ਹੈ। ਅੱਜ ਬੜੀਆਂ ਬੜੀਆਂ ਥਾਵਾਂ ਤੇ ਪਛੜੀਆਂ ਜਾਤੀਆਂ ਦੇ ਬੰਦੇ ਕੰਮ ਕਰਦੇ ਹਨ, ਸਾਨੂੰ ਮਾਣ ਹੈ। ਸ਼੍ਰੀ ਜਗਜੀਵਨ ਰਾਮ ਅਤੇ ਮਾਸਟਰ ਗੁਰਬੰਤਾ ਸਿੰਘ ਜੀ ਜੈਸੇ ਅੱਜ ਪਛੜੀਆਂ ਜਾਤੀਆਂ ਨੂੰ ਉਪਰ ਚੁਕਣ ਦੀ ਹਰ ਮੁਮਕਿਨ ਕੋਸ਼ਿਸ਼ ਕਰ ਰਹੇ ਹਨ । ਉਨ੍ਹਾਂ ਤਾਕਤਾਂ ਦੇ ਖਿਲਾਫ ਲੜ ਰਹੇ ਹਨ ਜਿਹੜੀਆਂ ਫਿਰਕਾਪਰਸਤੀ, ਸਰਮਾਏਦਾਰੀ ਅਤੇ ਰਜਵਾੜਾਸ਼ਾਹੀ ਨੂੰ ਵਾਪਸ ਲਿਆਉਣ ਵਾਲੀਆਂ ਹਨ ਜਾਂ ਕਾਂਗਰਸ ਤੇ ਮੁੜ ਕਬਜ਼ਾ ਪਾਉਣ ਵਾਲੀਆਂ ਜਮਾਤਾਂ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੇ ਇਹੋ ਰਫਤਾਰ ਰਹੀ ਤਾਂ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਬਹੁਤ ਲੰਮੇ ਅਰਸੇ ਵਿਚ ਨਹੀਂ ਬੜੇ ਥੋੜੇ ਅਰਸੇ ਵਿਚ ਹਰੀਜਨ ਹਰ ਪਹਿਲੂ ਤੋਂ ਬਾਕੀ ਬਰਾਦਰੀਆਂ ਨਾਲ ਮੋਢੇ ਨਾਲ ਮੋਢਾ ਜੋੜਕੇ ਇਸ ਮੁਲਕ ਦੀ ਉਸਾਰੀ ਵਾਸਤੇ ਕੰਮ ਕਰਨਗੇ।

ਮੈਂ ਕੁਝ ਹੋਰ ਗੱਲਾਂ ਵੀ ਆਪ ਜੀ ਦੇ ਧਿਆਨ ਵਿਚ ਲਿਆਉਣੀਆਂ ਚਾਹੁੰਦਾ ਹਾਂ । ਜਿਤਨੀਆਂ ਵੀ ਐਜੀਟੇਸ਼ਨਾਂ ਚਲ ਰਹੀਆਂ ਹਨ ਉਹ ਇਸ ਸੂਬੇ ਦੀ ਭਲਾਈ ਵਿਚ ਨਹੀਂ ਹਨ । ਪਰ ਇਸ ਗੱਲ ਨੂੰ ਇਹ ਐਜੀਟੇਸ਼ਨਾਂ ਚਲਾਉਣ ਵਾਲੇ ਲੀਡਰ realise ਨਹੀਂ ਕਰਦੇ । ਇਹ ਸਾਡੀ ਬਦਕਿਸਮਤੀ ਹੈ। ਚੌਧਰੀ ਇੰਦਰ ਸਿੰਘ ਜੀ ਨੇ ਇਹ ਗੱਲ ਕਹੀ ਕਿ ਇਕ ਲੱਖ ਤੋਂ ਵਧ ਇਸ ਪੰਜਾਬ ਵਿਚ ਕੈਦ ਹੋਏ । ਉਨ੍ਹਾਂ ਪਟਵਾਰੀਆਂ ਦੀ ਐਜੀਟੇਸ਼ਨ ਵਾਲੇ ਗਿਣੇ, ਜਨਸੰਘੀ ਗਿਣੇ, Betterment Levy ਅੰਦੋਲਨ ਵਾਲੇ ਗਿਣੇ ਅਤੇ ਪੰਜਾਬੀ ਸੂਬਾ ਐਜੀਟੇਸ਼ਨ ਵਾਲੇ ਅਕਾਲੀ ਵੀ ਗਿਣੇ। ਉਨ੍ਹਾਂ ਦਾ ਕਹਿਣਾ ਹੈ ਕਿ ਕਿਉਂਕਿ ਇਸ ਸੂਬੇ ਵਿਚ ਇਕ ਲੱਖ ਤੋਂ ਵਧ ਆਦਮੀ ਕੈਦ ਹੋਏ ਇਸ ਲਈ ਇਥੇ law and order ਨਹੀਂ ਹੈ । ਮੈਂ ਇਸ ਦੇ ਜਵਾਬ ਵਿਚ ਸਿਰਫ ਇਹੋ ਗੱਲ ਕਹਾਂਗਾ ਕਿ ਜੇ ਇਥੇ ਕੋਈ ਰਾਹਜ਼ਨੀ ਵਧੀ, ਜਾਂ ਇਥੇ ਕੋਈ murder ਵਧੇ ਹਨ, ਕੋਈ ਡਕਾਇਤੀ ਦੀਆਂ ਵਾਰਦਾਤਾਂ ਹੋਈਆਂ ਹਨ ਜਾਂ ਚੋਰੀ ਦੀਆਂ ਵਾਰਦਾਤਾਂ ਵਧ ਗਈਆਂ ਹਨ ਤਾਂ ਠੀਕ ਹੈ ਕਿ ਇਥੇ ਵਾਕਈ ਅਮਨ ਅਮਾਨ ਖਰਾਬ ਹੈ। ਪਰ ਜੇ ਐਜੀਟੇਸ਼ਨਾਂ ਦੇ ਚਲਣ ਨਾਲ ਹੀ law and order ਖਰਾਬ ਹੈ ਤਾਂ ਲਾਜ਼ਮੀ ਤੌਰ ਤੇ agitations ਚਲਾਉਣ ਵਾਲੇ ਹੀ ਮਾੜੇ ਹਨ ਜੋ ਅਮਨ ਵਿਚ ਭੰਗ ਪਾਉਂਦੇ ਹਨ । ਉਨ੍ਹਾਂ ਲੀਡਰਾਂ ਨੂੰ ਸ਼ਰਮ ਨਾਲ ਝੁਕ ਜਾਣਾ ਚਾਹੀਦਾ ਹੈ । ਇਸ

ਵਿਚ ਸਰਕਾਰ ਦੀ ਗਲਤੀ ਜਾਂ ਉਨ੍ਹਾਂ ਦਾ ਕੀ ਕਸੂਰ ਹੈ ? ਕੋਈ ਦੁਕਾਨ ਲੁਟੀ ਗਈ ਹੋਵੇ, ਕਿਸੇ ਦਾ ਘਰ ਲੁਟਿਆ ਗਿਆ ਹੋਵੇ ਅਤੇ ਕਿਸੇ ਦੇ ਘਰ ਦੀ ਕੋਈ ਹਿਫਾਜ਼ਤ ਨਾ ਹੋਈ ਹੋਵੇ ਜਾਂ ਜਲੂਸ ਤੇ ਕਿਸੇ ਦਾ ਹਮਲਾ ਹੋ ਗਿਆ ਹੋਵੇ ਤਾਂ ਇਨ੍ਹਾਂ ਹਾਲਾਤ ਵਿਚ ਹਿਫਾਜ਼ਤ ਕਰਨਾ ਸਰਕਾਰ ਦਾ ਫਰਜ਼ ਹੈ। ਜੇ ਇਸ ਗੱਲ ਵਿਚ ਸਰਕਾਰ ਫੇਲ੍ਹ ਹੋਈ ਹੈ ਤਾਂ ਮੈਂ ਉਨ੍ਹਾਂ ਦੀ ਗੱਲ ਮੰਨਣ ਨੂੰ ਤਿਆਰ ਹਾਂ ਪਰ ਜੇ ਗੁਰਦੁਵਾਰਿਆਂ ਵਿਚ ਧਰਮ ਦਾ ਨਾਂ ਲੈ ਕੇ ਲੋਕਾਂ ਨੂੰ ਉਕਸਾਇਆ ਗਿਆ ਹੈ ਅਤੇ ਉਨ੍ਹਾਂ ਨੂੰ ਜੇਲ੍ਹਾਂ ਵਿਚ ਪਹੁੰਚਾਇਆ ਗਿਆ ਹੈ ਤਾਂ ਮੈਂ ਸਮਝਦਾ ਹਾਂ ਇਸ ਵਿਚ ਸਰਕਾਰ ਦਾ ਕੋਈ ਕਸੂਰ ਨਹੀਂ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ ਜਿਸ ਨੇ ਲੱਖਾਂ ਆਦਮੀਆਂ ਦੀਆਂ ਸਖਤੀਆਂ ਨੂੰ ਝਲਿਆ ਲੇਕਿਨ law and order ਦੇ ਵਿਚ ਜ਼ਰਾ ਭਰ ਵੀ ਫਰਕ ਨਹੀਂ ਆਉਣ ਦਿੱਤਾ । ਬਸ ਮੈਂ ਹੋਰ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਸਮੇਂ ਦੀ ਤੰਗੀ ਹੈ । ਸਿਰਫ ਇਤਨਾ ਹੀ ਅਰਜ਼ ਕਰਕੇ ਇਸ motion ਦੀ ਤਾਈਦ ਕਰਦਾ ਹਾਂ ਜਿਹੜੀ ਕਿ ਸਰਦਾਰ ਅਜਮੇਰ ਸਿੰਘ ਹੋਰਾਂ ਨੇ ਪੇਸ਼ ਕੀਤੀ ਹੈ ।

ਚੌਧਰੀ ਬਲਬੀਰ ਸਿੰਘ (ਹੁਸ਼ਿਆਰਪੁਰ, ਜਨਰਲ): ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਕੋਈ ਗਲ ਕਰਨ ਤੋਂ ਪਹਿਲਾਂ ਪੰਡਿਤ ਸ੍ਰੀ ਰਾਮ ਸ਼ਰਮਾ ਹੋਰਾਂ ਨੂੰ ਉਨ੍ਹਾਂ ਗਲਾਂ ਦੀ ਸ਼ਰਧਾਂਜਲੀ ਪੇਸ਼ ਕਰਦਾ ਹਾਂ ਜਿਹੜੀਆਂ ਉਨ੍ਹਾਂ ਨੇ ਕਲ ਕੀਤੀਆਂ ਸਨ । ਉਨ੍ਹਾਂ ਨੇ ਕਲ ਇਥੇ ਕਿਹਾ ਸੀ ਕਿ ਮੈਂ ਪਿਛਲੇ ਚਾਲੀ ਸਾਲਾਂ ਤੋਂ ਕਾਂਗਰਸ ਦੀ ਅਤੇ ਮੁਲਕ ਦੀ ਸੇਵਾ ਕਰਦਾ ਆਇਆ ਹਾਂ ਅਤੇ ਮੈਂ ਅੱਜ ਵੀ ਕਾਂਗਰਸ ਦੇ ਅਸੂਲਾਂ ਦਾ ਹਾਮੀ ਹਾਂ । ਫੇਰ ਉਨ੍ਹਾਂ ਨੇ ਇਹ ਵੀ ਆਖਿਆ ਕਿ ਕੁਝ ਮੈਂਬਰ ਐਸੇ ਹਨ ਜਿਹੜੇ ਉਦੋਂ ਜੰਮੇ ਵੀ ਨਹੀਂ ਸੀ ਮਗਰ ਮੈਂ ਉਦੋਂ ਕੰਮ ਕਰ ਰਿਹਾ ਸਾਂ । ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਇਹ ਗਲ ਕਹਿ ਕੇ ਆਪਣੀ ਸ਼ਾਨ ਨੂੰ ਵਧਾਇਆ ਨਹੀਂ ਸਗੋਂ ਘਟਾਇਆ ਹੈ । ਜਿਤਨੇ ਉਹ ਸਿਆਣੇ ਬਣਦੇ ਹਨ ਉਤਨੀ ਸਿਆਣੀ ਉਨ੍ਹਾਂ ਨੇ ਗਲ ਨਹੀਂ ਕੀਤੀ । ਜੇ ਉਹ ਇਤਫਾਕ ਨਾਲ 10 ਜਾਂ 20 ਸਾਲ ਪਹਿਲੇ ਜੰਮ ਪਏ ਅਤੇ ਕੰਮ ਕਰਦੇ ਰਹੇ ਹਨ ਤਾਂ ਉਨ੍ਹਾਂ ਨੂੰ ਇਹ ਗਲ ਨਹੀਂ ਸੀ ਕਹਿਣੀ ਚਾਹੀਦੀ ਕਿ ਫਲਾਣੇ ਫਲਾਣੇ ਆਦਮੀ ਉਦੋਂ ਜੰਮੇ ਵੀ ਨਹੀਂ ਸਨ ਜਦੋਂ ਮੈਂ ਕੰਮ ਕਰ ਰਿਹਾ ਸੀ । ਉਨ੍ਹਾਂ ਨੇ ਕਿਹਾ ਹੈ ਕਿ ਮੈਂ ਜਦੋਂ ਅਸੈਂਬਲੀ ਦਾ ਮੈਂਬਰ ਸਾਂ ਉਦੋਂ ਬਲਬੀਰ ਸਿੰਘ ਅਜੇ ਜੰਮਿਆ ਵੀ ਨਹੀਂ ਸੀ । ਮਗਰ ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਉਹ ਇਤਨਾ ਚਿਰ ਪਹਿਲਾਂ ਜੰਮ ਕੇ ਜਦੋਂ 1937 ਵਿਚ ਅਸੈਂਬਲੀ ਦੇ ਮੈਂਬਰ ਬਣੇ ਸਨ ਉਦੋਂ ਅਸੀਂ ਮਿਉਨਿਸਪਲ ਕਮੇਟੀ ਦੇ ਮੈਂਬਰ ਬਣੇ ਸਾਂ । ਅਜ ਇਹ ਕਹਿੰਦੇ ਹਨ ਕਿ ਮੈਂ ਕਾਂਗਰਸੀ ਹਾਂ । ਮਗਰ ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਉਹ ਕਾਂਗਰਸ ਨੂੰ ਛਡ ਕੇ ਸਵਤੰਤਰ ਪਾਰਟੀ ਦੇ ਵਿਚ ਰਲ ਗਏ ਸਨ ਉਦੋਂ ਉਨ੍ਹਾਂ ਨੂੰ ਕੀ ਹੋਇਆ ਸੀ ? ਸਵਤੰਤਰ ਪਾਰਟੀ ਅਤੇ ਕਾਂਗਰਸ ਪਾਰਟੀ ਦੇ ਅਸੂਲ ਬਿਲਕੁਲ ਇਕ ਦੂਸਰੇ ਦੇ ਉਲਟ ਹਨ । ਇਸ ਕਰਕੇ ਮੈਨੂੰ ਸਮਝ ਨਹੀਂ ਆਉਂਦੀ ਕਿ ਉਹ ਹੁਣ ਕਿਸ ਤਰ੍ਹਾਂ ਕਹਿੰਦੇ ਹਨ ਕਿ ਮੈਂ ਕਾਂਗਰਸੀ ਹਾਂ । ਡਿਪਟੀ ਸਪੀਕਰ ਸਾਹਿਬ, ਰਾਜਾ ਜੀ ਨੇ ਕਿਹਾ ਸੀ ਕਿ ਜਿਹੜੇ ਕਾਂਗਰਸ ਦੇ ਅਸੂਲ ਹਨ ਸਵਤੰਤਰ ਪਾਰਟੀ ਉਨ੍ਹਾਂ ਦੇ ਬਿਲਕੁਲ ਉਲਟ ਹੈ । ਉਨ੍ਹਾਂ ਨੇ ਤਾਂ ਇਸ ਪਾਰਟੀ ਦਾ ਨਾਮ conservative party ਰਖਣ ਦੀ ਕੋਸ਼ਿਸ਼ ਕੀਤੀ ਸੀ ਮਗਰ ਹਾਲਾਤ ਦੀ ਮਜਬੂਰੀ ਕਰਕੇ ਉਹ ਇਹ ਨਾਮ

4 p.m.

[ ਚੌਧਰੀ ਬਲਬੀਰ ਸਿੰਘ ]

ਨਹੀਂ ਰਖ ਸਕੇ । ਇਸ ਵਾਸਤੇ ਉਨ੍ਹਾਂ ਨੇ ਸਵਤੰਤਰ ਪਾਰਟੀ ਇਸ ਦਾ ਨਾਮ ਰਖ ਲਿਆ । ਇਸ ਵਾਸਤੇ ਪੰਡਤ ਸ਼੍ਰੀ ਰਾਮ ਸ਼ਰਮਾ ਜੀ ਜਦੋਂ ਕਾਂਗਰਸ ਪਾਰਟੀ ਨੂੰ ਛਡ ਕੇ ਸਵਤੰਤਰ ਪਾਰਟੀ ਵਿਚ ਚਲੇ ਗਏ ਤਾਂ ਉਹ ਆਪਣੇ ਆਪ ਨੂੰ ਕਾਂਗਰਸੀ ਕਿਸ ਤਰ੍ਹਾਂ ਆਖ ਸਕਦੇ ਹਨ ? ਇਸ ਤੋਂ ਇਲਾਵਾ ਪੰਡਤ ਸ਼੍ਰੀ ਰਾਮ ਜੀ ਨੇ ਮੈਨੂੰ challenge ਕੀਤਾ ਸੀ ਕਿ ਮੈਂ ਹੁਸ਼ਿਆਰਪੁਰ ਦੇ ਵਿਚ ਤੁਹਾਡੇ ਨਾਲ ਗਲ ਕਰਾਂਗਾ । ਮੈਂ ਉਨ੍ਹਾਂ ਦੇ ਇਸ challenge ਨੂੰ ਮਨਜ਼ੂਰ ਕਰਦਾ ਹਾਂ ਅਤੇ ਮੈਂ ਉਨ੍ਹਾਂ ਨੂੰ ਇਹ ਕਹਿੰਦਾ ਹਾਂ ਕਿ ਉਹ ਕੋਈ ਤਾਰੀਖ ਮੁਕਰਰ ਕਰ ਲੈਣ ਮੈਂ ਉਥੇ ਜਲਸਾ ਕਰਵਾ ਲਵਾਂਗਾ । ਉਸ ਵੇਲੇ ਉਹ ਮੇਰੇ ਨਾਲ ਗਲ ਬਾਤ ਕਰ ਲੈਣ । ਜੇ ਉਨ੍ਹਾਂ ਨੂੰ ਹੁਸ਼ਿਆਰਪੁਰ ਨਹੀਂ ਮਨਜ਼ੂਰ ਤਾਂ ਉਹ ਬੇਸ਼ਕ ਰੋਹਤਕ ਵਿਚ ਕੋਈ ਜਲਸਾ ਕਰਵਾ ਲੈਣ ਮੈਂ ਉਥੇ ਚਲਾ ਜਾਵਾਂਗਾ ਅਤੇ ਉਨ੍ਹਾਂ ਦੇ ਨਾਲ ਗਲ ਬਾਤ ਕਰ ਲਵਾਂਗਾ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਤਾਂ ਕੋਈ ਅਸੂਲ ਹੀ ਨਹੀਂ ਹੈ। ਇਸ ਤੋਂ ਇਲਾਵਾ ਇਨ੍ਹਾਂ ਨੇ ਬਹੈਸੀਅਤ ਚੇਅਰਮੈਨ Anti-Corruption Committee ਦੇ ਇਹ ਕਿਹਾ ਸੀ ਕਿ ਮੈਨੂੰ ਇਕ ਵੀ ਕੇਸ ਦੱਸੋ ਜਿਸ ਤੇ ਗ਼ੌਰ ਨਾ ਕੀਤੀ ਗਈ ਹੋਵੇ। ਮੈਂ ਇਨ੍ਹਾਂ ਨੂੰ ਹੁਸ਼ਿਆਰਪੁਰ ਦਾ ਇਕ ਕੇਸ ਦਸਿਆ ਸੀ । ਮਗਰ ਉਸ ਤੇ ਕੋਈ ਗੌਰ ਨਹੀਂ ਕੀਤੀ ਗਈ । ਉਥੇ ਇਕ Express Transport ਕੰਪਨੀ ਹੈ । ਉਸ ਕੰਪਨੀ ਦੇ Accountant ਨੇ ਰਜਿਸਟਰਾਰ ਨੂੰ ਚਿੱਠੀ ਲਿਖੀ ਕਿ ਇਸ ਕੰਪਨੀ ਦਾ ਬਲੈਕ ਦਾ ਹਿਸਾਬ ਜੁਦਾ ਹੈ ਇਸ ਵਾਸਤੇ ਇਸ ਦੀ checking ਹੋਣੀ ਚਾਹੀਦੀ ਹੈ । ਇਹ ਰਿਪੋਰਟ ਕਰਨ ਵਿਚ ਇਕ ਕਲਰਕ ਦਾ ਵੀ ਹੱਥ ਸੀ। ਉਨ੍ਹਾਂ ਦੋਨਾਂ ਨੇ ਫੇਰ ਪੁਲਿਸ ਦੇ ਵਿਚ ਵੀ ਰਿਪੋਰਟ ਦਰਜ ਕਰਵਾਈ । ਡਿਪਟੀ ਸਪੀਕਰ ਸਾਹਿਬ, ਉਸ ਦੀ ਕੋਈ ਪਰਵਾਹ ਨਹੀਂ ਕੀਤੀ ਗਈ । ਉਸ ਕੰਪਨੀ ਦੇ ਵਿਚ ਇਕ ਕਾਂਗਰਸੀ ਦਾ ਵੀ ਹਿੱਸਾ ਸੀ ਜਿਹੜਾ ਕਿ ਅੱਜ ਕਲ ਪ੍ਰਦੇਸ਼ ਕਾਂਗਰਸ ਦਾ ਜਨਰਲ ਸੈਕਰੇਟਰੀ ਹੈ। ਜਦੋਂ ਉਸ ਨੂੰ ਪਤਾ ਲਗਾ ਕਿ ਦੋ ਕਲਰਕਾਂ ਨੇ ਕੰਪਨੀ ਦੇ ਹਿਸਾਬ ਕਿਤਾਬ ਬਾਰੇ ਰਿਪੋਰਟ ਕੀਤੀ ਹੈ ਤਾਂ ਉਸ ਨੇ 30 ਹਜ਼ਾਰ ਰੁਪਏ ਦੇ ਗ਼ਬਨ ਦਾ ਉਨ੍ਹਾਂ ਤੇ case ਬਣਵਾ ਕੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ ਅਤੇ ਉਨ੍ਹਾਂ ਦੀ ਡੇਢ ਮਹੀਨਾ ਜ਼ਮਾਨਤ ਨਹੀਂ ਹੋਣ ਦਿੱਤੀ । ਫਿਰ ਹਾਈਕੋਰਟ ਦੇ ਵਿਚ ਜਾ ਕੇ ਉਨ੍ਹਾਂ ਵਿਚਾਰਿਆਂ ਦੀ ਜ਼ਮਾਨਤ ਹੋਈ। ਜਦੋਂ ਉਨ੍ਹਾਂ ਤੇ ਕੇਸ ਚਲਿਆ ਤਾਂ ਉਨ੍ਹਾਂ ਨੂੰ ਡੇਢ ਡੇਢ ਸਾਲ ਦੀ ਮੈਜਿਸਟਰੇਟ ਸਾਹਿਬ ਨੇ ਸਜ਼ਾ ਕਰ ਦਿੱਤੀ । ਉਸ ਦੇ ਬਾਅਦ ਜਦੋਂ ਉਨ੍ਹਾਂ ਨੇ ਸੈਸ਼ਨ ਜਜ ਦੇ ਕੋਲ ਅਪੀਲ ਕੀਤੀ ਤਾਂ ਸੈਸ਼ਨ ਜਜ ਸਾਹਿਬ ਨੇ ਇਹ remarks ਦਿੱਤੇ ਕਿ ਮੈਨੂੰ ਸਮਝ ਨਹੀਂ ਆਈ ਕਿ ਜਿਹੜੀ ਰਿਪੋਰਟ ਇਨ੍ਹਾਂ ਮੁਲਾਜ਼ਮਾਂ ਨੇ ਕੰਪਨੀ ਦੇ ਖਿਲਾਫ਼ ਕੀਤੀ ਸੀ ਉਹ ਕਿਥੇ ਗਈ ਹੈ। ਜਿਹੜੀ ਉਨ੍ਹਾਂ ਨੇ ਰਿਪੋਰਟ ਕੀਤੀ ਸੀ ਕਿ ਕੰਪਨੀ ਦਾ ਹਿਸਾਬ ਗਲਤ ਹੈ ਉਹ ਕਿਉਂ ਨਹੀਂ ਫ਼ਾਈਲ ਦੇ ਵਿਚ ਮਿਲਦੀ । ਪੁਲਿਸ ਨੇ ਉਨ੍ਹਾਂ ਦੀ ਰਿਪੋਰਟ ਨੂੰ consider ਕਰਨ ਦੀ ਬਜਾਏ ਉਲਟਾ ਇਨ੍ਹਾਂ ਤੇ ਹੀ ਮੁਕਦਮਾ ਚਲਾ ਦਿੱਤਾ ਹੈ । ਫਿਰ ਉਨ੍ਹਾਂ ਨੇ ਕਿਹਾ ਕਿ ਪੁਲਿਸ ਨੇ ਇਸ ਕੇਸ ਦੇ ਵਿਚ impartial ਹੋ ਕੇ ਕੰਮ ਨਹੀਂ ਕੀਤਾ। ਫੇਰ ਸੈਸ਼ਨ ਜਜ ਸਾਹਿਬ ਨੇ ਇਹ remark ਦਿੱਤਾ ਕਿ ਕਾਰਵਾਈ ਦੇ ਰਜਿਸਟਰ ਵਿਚ 95 ਆਦਮੀਆਂ ਦੇ ਦਸਖਤ ਸੀ । ਉਨ੍ਹਾਂ ਦੇ ਵਿਚੋਂ 15, 20 ਆਦਮੀਆਂ ਨੇ ਜਿਹੜੇ ਕਿ Opposition ਦੇ ਹਨ, ਆਪਣੇ ਦਸਖਤਾਂ ਨੂੰ ਤਸਲੀਮ ਕੀਤਾ ਮਗਰ ਬਾਕੀ ਦੇ 80 ਆਦਮੀਆਂ ਨੇ ਆਪਣੇ

ਦਸਖਤਾਂ ਨੂੰ ਹੀ ਤਸਲੀਮ ਨਹੀਂ ਕੀਤਾ । ਉਨ੍ਹਾਂ ਨੇ ਕਿਹਾ ਕਿ ਇਹ ਸਾਡੇ ਦਸਖਤ ਹੀ ਨਹੀਂ ਹਨ । ਉਨ੍ਹਾਂ ਦੇ ਵਿਚ ਇਕ ਸਾਡੇ ਪ੍ਰਦੇਸ਼ ਕਾਂਗਰਸ ਦੇ ਜਨਰਲ ਸੈਕਟਰੀ ਵੀ ਹਨ । ਫਿਰ ਉਹ ਰਜਿਸਟਰ ਫਿਲੌਰ ਭੇਜਿਆ ਗਿਆ ਅਤੇ ਉਥੋਂ ਦਸਖਤਾਂ ਦੀ ਸ਼ਨਾਖਤ ਕਰਵਾਈ ਗਈ ।

**श्री उपाध्यक्ष :** इस का Address के साथ क्या ताल्लुक है ? (How is this matter relevant to the Governor's Address ?)

ਚੌਧਰੀ ਬਲਬੀਰ ਸਿੰਘ : ਇਹ, ਡਿਪਟੀ ਸਪੀਕਰ ਸਾਹਿਬ, ਇਸ ਕਰਕੇ relevant ਹੈ ਕਿਉਂਕਿ ਪੰਡਤ ਸ੍ਰੀ ਰਾਮ ਸ਼ਰਮਾ ਨੇ ਇਹ ਕਿਹਾ ਸੀ ਕਿ ਮੈਂ ਐਸਾ ਕੋਈ ਕੇਸ ਨਹੀਂ ਛਡਿਆ ਜਿਸ ਦੀ ਚੰਗੀ ਤਰ੍ਹਾਂ ਨਾਲ ਪੜਤਾਲ ਨਾ ਕੀਤੀ ਹੋਵੇ । ਇਸ ਕਰਕੇ ਮੈਂ ਇਸ ਕੇਸ ਦੀ reference ਦੇ ਰਿਹਾ ਹਾਂ । ਉਸ ਕੇਸ ਦੇ ਬਾਰੇ ਸੈਸ਼ਨ ਜਜ ਸਾਹਿਬ ਨੇ ਇਹ stricture pass ਕੀਤੀ ਸੀ ਕਿ ਮੇਰੇ ਸਾਰੇ career ਦੇ ਵਿਚ ਮੇਰੇ ਸਾਹਮਣੇ ਇਤਨਾ ਵਡਾ ਝੂਠ ਕਿਸੇ ਨੇ ਨਹੀਂ ਬੋਲਿਆ । ਉਸ ਨੇ ਆਪਣੀ judgment ਵਿਚ ਲਿਖਿਆ ਹੈ ਕਿ ਕੰਪਨੀ ਦੇ ਕੋਲ double ਰਜਿਸਟਰ ਹਨ । ਇਸ ਕਰਕੇ ਗੌਰਮੈਂਟ ਨੂੰ ਉਨ੍ਹਾਂ ਦੀ ਬਾਬਤ enquiry ਕਰਨੀ ਚਾਹੀਦੀ ਹੈ । ਮਗਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਗੌਰਮੈਂਟ ਨੇ ਉਸ ਦੀ ਕੋਈ enquiry ਨਹੀਂ ਕੀਤੀ । ਫਿਰ, ਡਿਪਟੀ ਸਪੀਕਰ ਸਾਹਿਬ, ਉਸ ਦੇ ਬਾਅਦ ਲੋਕਾਂ ਨੇ Income Tax ਵਾਲਿਆਂ ਦੇ ਕੋਲ double ਰਜਿਸਟਰਾਂ ਦੀ ਸ਼ਿਕਾਇਤ ਕੀਤੀ । ਉਨ੍ਹਾਂ ਨੇ ਉਸ ਦੇ ਬਾਰੇ ਕੁਝ enquiry ਕੀਤੀ ਹੈ ਮਗਰ ਅਜੇ ਵੀ ਕਈ ਪਾਸਿਆਂ ਤੋਂ ਉਸ ਕੇਸ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਅਜ ਤੋਂ ਚਾਰ ਸਾਲ ਪਹਿਲਾਂ ਜਿਹੜੇ ਇਥੇ ਪਹਿਲੇ ਗਵਰਨਰ ਸਾਹਿਬ ਸਨ ਉਨ੍ਹਾਂ ਨੇ ਆਪਣੇ ਐਡਰੈਸ ਵਿਚ ਲਿਖਿਆ ਸੀ —

> "My Government are determined to provide the State with efficient, clean and impartial administration."

ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਇਨ੍ਹਾਂ ਦੀ efficient ਔਰ clean administration ਹੈ ? ਮੈਂ ਇਸ ਦੇ ਬਾਰੇ ਆਪਣੀ ਤਰਫੋਂ ਕੁਝ ਨਹੀਂ ਕਹਿਣਾ ਚਾਹੁੰਦਾ । ਇਸ ਸਬੰਧ ਵਿਚ ਪੰਡਤ ਸ੍ਰੀ ਰਾਮ ਸ਼ਰਮਾ ਨੇ ਜਿਹੜੀ 1960 ਦੇ ਵਿਚ ਬਜਟ ਤੇ ਸਪੀਚ ਕੀਤੀ ਸੀ ਉਸ ਦੇ ਵਿਚੋਂ ਚੰਦ ਲਫਜ਼ ਮੈਂ ਇਸ ਹਾਊਸ ਦੇ ਸਾਹਮਣੇ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਤਾਂ ਉਹ ਗਲ ਹੈ ਜਿਸ ਤਰ੍ਹਾਂ ਖਟੀਕਾਂ ਦੀ ਇਕ ਨਵੀਂ ਨਵੀਂ ਨੌਂਹ ਆਈ ਔਰ ਉਹ ਘਰ ਵੜਦਿਆਂ ਹੀ ਕਹਿਣ ਲਗੀ ਕਿ ਮੈਨੂੰ ਤਾਂ ਇਸ ਘਰ ਵਿੱਚੋਂ ਬੋ ਬਹੁਤ ਆਉਂਦੀ ਹੈ । ਫੇਰ ਕੁਝ ਦਿਨਾਂ ਤੋਂ ਬਾਅਦ ਉਹ ਆਪਣੀ ਸਸ ਨਾਲ ਝਗੜ ਪਈ ਅਤੇ ਕਹਿਣ ਲਗੀ ਕਿ ਜਦੋਂ ਮੈਂ ਆਈ ਸਾਂ ਉਦੋਂ ਤਾਂ ਤੁਹਾਡੇ ਘਰ ਵਿੱਚੋਂ ਬਹੁਤ ਬਦਬੂ ਆਉਂਦੀ ਸੀ ਪਰ ਹੁਣ ਮੈਂ ਇਸ ਦੀ ਬੋ ਠੀਕ ਕਰ ਦਿੱਤੀ ਹੈ । ਉਸ ਦੀ ਸਸ ਨੇ ਅੱਗੋਂ ਜਵਾਬ ਦਿੱਤਾ ਕਿ ਧੀਏ ਬੋ ਤਾਂ ਉਸੇ ਤਰ੍ਹਾਂ ਹੀ ਹੈ ਤੇਰੇ ਨਕ ਦੀ ਸੁੰਘਣ ਦੀ ਸ਼ਕਤੀ ਖਤਮ ਹੋ ਗਈ ਹੈ । ਸੋ ਇਸੇ ਤਰ੍ਹਾਂ ਹੀ ਪੰਡਤ ਸ੍ਰੀ ਰਾਮ ਸ਼ਰਮਾ ਜੀ ਦਾ ਹਾਲ ਹੈ । ਹੁਣ ਤੁਸੀਂ ਉਨ੍ਹਾਂ ਦੀ ਬਜਟ ਤੇ speech ਵਿਚੋਂ ਇਹ ਲਫਜ਼ ਮੁਲਾਹਜ਼ਾ ਫਰਮਾਉ :—

*(At this stage, Mr. Speaker occupied the Chair.)*

[ਚੌਧਰੀ ਬਲਬੀਰ ਸਿੰਘ]

"मैं पूछता हूँ कि क्या यह भारी corruption नहीं है......
Industries Department के अन्दर corruption की कोई हद नहीं है...
मैं इस बात को फिर दोहराता हूँ कि इस में corruption बहुत ज्यादा है।

मैं समझता हूँ कि चंडीगढ़ का नाम ले कर और कैरों साहिब का नाम लेकर लोगों को डराते रहते हैं और कहते हैं अच्छा हम चण्डीगढ़ जाते हैं।......

यह मैं जानता हूँ कि यह कहेंगे कि यह इन की जिम्मेदारी नहीं है।

अगर इस administration में से इस किस्म की चीज़ों का इलाज न किया गया तो और ज्यादा बातें चलेंगी।"

ਜਿਹੜੇ ਪੰਡਤ ਸ੍ਰੀ ਰਾਮ ਸ਼ਰਮਾ ਨੇ ਇਹ ਲਫ਼ਜ਼ ਕਹੇ ਸਨ, ਇਸ ਦੇ ਬਾਅਦ ਕੈਰੋਂ ਸਾਹਿਬ ਐਲਾਨ ਕਰਦੇ ਹਨ ਕਿ ਇਸ Assembly ਵਿਚ administration ਦੀ ਕੀ ਹਾਲਤ ਹੈ। ਕਿੰਨੀ ਗਲਤ ਬਿਆਨੀ ਹੈ। ਇਹ ਬੜਾ ਨੁਕਸ ਹੈ। ਪੰਜਾਬ ਸਰਕਾਰ ਨੇ Chief Minister ਸਾਹਿਬ ਦੀ ਮਾਰਫਤ House ਵਿਚ ਅਜਿਹੇ ਜਵਾਬ ਦਿਤੇ ਹਨ। ਸਪੀਕਰ ਸਾਹਿਬ, ਮੈਂ ਆਪ ਦਾ ਧਿਆਨ ਪਹਿਲਾਂ ਵੀ ਕਈ ਵਾਰੀ ਦਿਵਾਇਆ ਹੈ। ਇਹ ਗਲਤ ਜਵਾਬ ਦਿੰਦੇ ਹਨ। ਇਕ ਸਵਾਲ ਦੇ ਜਵਾਬ ਵਿਚ ਇਨ੍ਹਾਂ ਨੇ ਕਿਹਾ ਕਿ 1952 ਤੋਂ 1959 ਤੱਕ 3862 murders ਹੋਏ ਹਨ। ਉਸ ਤੋਂ ਬਾਅਦ ਇਕ ਹੋਰ ਕਾਗਜ਼ ਮੰਗਵਾਇਆ ਜਿਸ ਵਿਚ 1952 ਤੋਂ 1961 ਤਕ ਦੇ figures ਦੱਸੇ ਗਏ। ਮੌਦਗਿਲ ਸਾਹਿਬ ਕਹਿੰਦੇ ਸਨ ਕਿ ਇਨ੍ਹਾਂ ਨੂੰ ਕਾਨੂੰਨ ਦੀ ਗਲ ਨਹੀਂ ਆਉਂਦੀ। ਇਸ ਕਾਗਜ਼ ਵਿਚ murders ਲਿਖੇ ਹੋਏ ਹਨ। ਇਸ ਵਿਚ ਇਸੇ ਅਰਸੇ ਦੇ 4 ਜ਼ਿਲਿਆਂ ਦੇ post-mortem ਦੇ figures ਨਹੀਂ ਦਿਤੇ ਹੋਏ। ਜਿਹੜੀ ਪਹਿਲੀ ਖਬਰ ਹੈ ਉਹ ਹੈ ਕਿ 3862 murders ਹੋਏ ਹਨ। ਜਿਹੜੀ ਦੂਜੀ ਖਬਰ ਹੈ ਉਸ ਮੁਤਾਬਕ 5985 ਆਦਮੀ murder ਹੋਏ ਹਨ। ਇਹ, ਜਨਾਬ, postmortems ਹੋਏ ਹਨ। ਇਸ ਵਿਚ ਜਲੰਧਰ, ਸੰਗਰੂਰ, ਸ਼ਿਮਲਾ ਅਤੇ ਕਾਂਗੜਾ ਦੇ figures ਦਰਜ ਨਹੀਂ। (ਘੰਟੀ)

ਕਿਹਾ ਜਾਂਦਾ ਹੈ ਕਿ ਪੰਜਾਬ surplus area ਬਣ ਗਿਆ ਹੈ। ਪੰਜਾਬ ਵਿਚ ਅਨਾਜ ਦੀ ਬੜੀ ਤਰੱਕੀ ਕੀਤੀ ਗਈ ਹੈ। ਅੱਸ ਦੇ ਸਵਾਲ ਦੇ ਜਵਾਬ ਵਿਚ ਇਨ੍ਹਾਂ ਨੇ ਇਕ ਗਲ ਕਹੀ ਸੀ। ਉਸ ਦੇ ਜਵਾਬ ਵਿਚ ਮੈਂ ਇਹ ਗਲ ਦਸਣਾ ਚਾਹੁੰਦਾ ਹਾਂ। 1960 ਵਿਚ ਗਵਰਨਰ ਸਾਹਿਬ ਨੇ House ਦੇ ਵਿਚ Address ਦਿਤਾ। ਉਸ ਵਿਚ 1959-60 ਦੇ ਵਾਕਿਆਤ ਆਏ ਸਨ। ਪਿਛਲੇ ਸਾਲ ਦੇ ਮੁਤੱਲਿਕ ਸਰਕਾਰ ਨੇ ਕਿਹਾ ਸੀ ਕਿ ਪਿਛਲੇ ਸਾਲ ਅਨਾਜ ਦੀ ਹਾਲਤ ਖਰਾਬ ਸੀ ਇਸ ਵਾਸਤੇ ਖਰਾਬੀ ਹੋਈ। 1959-60 ਦੇ ਮੁਤਲਿਕ ਆਪਣੇ Address ਵਿਚ ਗਵਰਨਰ ਸਾਹਿਬ ਲਿਖਦੇ ਹਨ:

> "In the matter of foodgrains the Punjab thus continues to retain the enviable position of being not only self-sufficient for its own requirements but also catering to the need of other States. As a result of defining a clear cut policy for food and its determined enforcement, I am glad to say that there has been no shortage or scarcity anywhere in the State........"

ਇਹ ਗਵਰਨਰ ਸਾਹਿਬ ਨੇ 1959-60 ਦੇ ਮੁਤੱਲਿਕ ਆਪਣੀ report ਦਿਤੀ ਹੈ। ਗਵਰਨਰ ਸਾਹਿਬ ਦੀ report ਦੇ ਇਲਾਵਾ, ਇਹ ਕਹਿਣ ਦੇ ਬਾਵਜੂਦ ਕਿ food

grains ਦੀ ਕੋਈ scarcity ਨਹੀਂ ਅਜ ਦੇ ਸਵਾਲਾਂ ਦੇ ਇਕ ਜਵਾਬ ਵਿਚ ਦਸਿਆ ਗਿਆ ਹੈ ਕਿ 1959-60 ਦੇ ਸਾਲ ਵਿਚ 8918 ਟਨ export ਕੀਤੇ ਹਨ ਤੇ 70908 ਟਨ import ਕੀਤੇ ਹਨ । ਗਵਰਨਰ ਸਾਹਿਬ ਕਹਿੰਦੇ ਹਨ ਕਿ ਕੋਈ scarcity ਨਹੀਂ ਪਰ ਮਨਿਸਟਰ ਸਾਹਿਬ ਇਥੇ House ਵਿਚ ਸਵਾਲ ਦਾ ਜਵਾਬ ਦੇਣ ਲਗੇ ਕਹਿੰਦੇ ਹਨ ਕਿ scarcity ਹੈ । ਉਨ੍ਹਾਂ ਨੇ figures ਲੈਣ ਦੇ ਬਾਅਦ ਆਪਣਾ Address ਬਣਾਇਆ । Address ਪੰਜਾਬ ਗੌਰਮੈਂਟ ਨੇ ਬਣਾ ਕੇ ਦਿਤਾ । ਅਜ ਸਵਾਲ ਦੇ ਜਵਾਬ ਵਿਚ ਇਹ ਕਹਿੰਦੇ ਹਨ ਕਿ scarcity ਸੀ । ਪਰ ਨਾਲ ਹੀ ਕਹਿੰਦੇ ਹਨ ਕਿ ਅਨਾਜ ਦੀ ਪੈਦਾਵਾਰ ਜ਼ਿਆਦਾ ਕੀਤੀ । (ਘੰਟੀ) ਸਿਰਫ 5 ਮਿੰਟ ਹੋਰ, figures ਦੇਣੇ ਹਨ । ਇਕ ਇਕ ਮੈਂਬਰ ਨੂੰ 30-30, 35-35 ਮਿੰਟ ਮਿਲੇ ਹਨ । ਪਿਛਲੇ ਦੋ ਸਾਲ ਵਿਚ ਅਸੀਂ 8918 ਟਨ foodgrains export ਕੀਤੇ ਤੇ 98430 ਟਨ import ਕੀਤੇ । 1959-60 ਤੇ 1960-61 ਵਿਚ ਪੰਜਾਬ ਸਰਕਾਰ ਨੇ ਜੋ ਕਿਹਾ ਹੈ ਉਹ figures ਇਹ ਕਹਿੰਦੇ ਹਨ ਕਿ ਪਿਛਲੇ ਸਾਲ ਨਾਲੋਂ ਸਾਡੀ ਪੈਦਾਵਾਰ ਵਧੀ ਹੈ । ਵਜ਼ੀਰ ਸਾਹਿਬ ਵੀ ਕਹਿੰਦੇ ਹਨ। ਪੰਜਾਬ ਸਰਕਾਰ ਨੇ statistics ਛਾਪੇ ਹਨ, ਕੋਈ ਮੈਂ ਨਹੀਂ ਬਣਾਏ । ਇਹ per acre yield ਇਸ ਕਿਤਾਬ ਦੇ ਸਫਾ 91 ਤੇ ਦਿਤੀ ਹੈ। ਇਸ ਕਿਤਾਬ ਦਾ ਨਾਉਂ ਹੈ 'Economic and Statistical Organisation, Publication No. 27, Statistical Abstract of Punjab'. Yield per Acre of Principal Crops Wheat-District Hissar 1956-57—1,266 lbs. per acre, 1958-59—1,138 lbs. per acre । ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕਣਕ ਦੀ ਪੈਦਾਵਾਰ ਵਧੀ ਹੈ । ਜਿੰਨੇ ਵੀ Treasury Benches ਤੋਂ ਬੋਲੇ ਹਨ ਸਭ ਨੇ ਕਿਹਾ ਹੈ ਕਿ ਪੈਦਾਵਾਰ ਵਧੀ ਹੈ। ਇਹ 1266 lbs. ਫੀ ਏਕੜ ਦੀ ਬਜਾਏ 1138 lbs. ਹੋ ਗਈ । ਇਸੇ ਤਰਾਂ maize ਹੈ। 1956-57 ਵਿਚ 1134 lbs. 1958-59 ਵਿਚ 747 lbs. ਜਵਾਰ 1954-55 ਵਿਚ 168 lbs.1958-59 ਵਿਚ 167 lbs. (ਘੰਟੀ) Sugar cane (in terms of Gur) 1954-55 ਵਿਚ 5,724 lbs., 1958-59 ਵਿਚ 3360 lbs Cotton (American) 1954-55 ਵਿਚ 245 lbs. 1959-60 ਵਿਚ 196 lbs. ਸਰਕਾਰ ਅਜੇ ਤਕ ਲੋਕਾਂ ਦੀ ਕਪੜੇ ਅਤੇ ਰੋਟੀ ਦੀ ਜ਼ਰੂਰਤ ਪੂਰੀ ਨਹੀਂ ਕਰ ਸਕੀ । ਇਸ ਦੇ ਮੁਤਲਿਕ ਜੋ ਲੋਕਾਂ ਨੂੰ figures ਦਿਤੇ ਹਨ ਉਨਾਂ ਨਾਲ ਮਕਸਦ ਪੂਰਾ ਨਹੀਂ ਹੁੰਦਾ । ਕਿਹਾ ਗਿਆ ਹੈ ਕਿ ਲੋਕਾਂ ਦੀ income 20 % ਵਧੀ ਹੈ । ਇਹ index ਗਲਤ ਹੈ। ਲੋਕਾਂ ਦੀ ਜ਼ਿੰਦਗੀ ਦਾ ਮਿਆਰ ਕੋਈ ਉਚਾ ਨਹੀਂ ਹੋਇਆ । ਜਿਹੜੇ ਲੋਕ ਇਸ ਸਰਕਾਰ ਦੇ ਨਕਸ਼ੇ ਦਸਣ ਵਾਲੇ ਹਨ ਉਨ੍ਹਾਂ ਨੂੰ ਸਹੀ ਹਾਲਤ ਦਾ ਪਤਾ ਨਹੀਂ। ਜੋ ਅੰਨ੍ਹਾ ਹੈ ਉਸ ਨੂੰ ਨਜ਼ਰ ਨਹੀਂ ਆਉਂਦਾ । ਮੈਂ ਕਹਿੰਦਾ ਹਾਂ ਕਿ ਇਹ ਸਾਉਣ ਦੇ ਅੰਨੇ ਹਨ, ਇਨ੍ਹਾਂ ਨੂੰ ਹਰਾ ਹੀ ਹਰਾ ਨਜ਼ਰ ਆਉਂਦਾ ਹੈ, ਹੋਰ ਕੁਛ ਨਜ਼ਰ ਨਹੀਂ ਆਉਂਦਾ । ਇਹ ਇਨ੍ਹਾਂ ਦੇ ਆਪਣੇ figures ਹਨ । (ਘੰਟੀ)

**ਸ਼੍ਰੀ ਸਪੀਕਰ :** ਅਜੇ ਬੜੇ ਮੌਕੇ ਆਉਣੇ ਹਨ । ਤੁਸੀਂ ਅਜ ਹੀ ਸਾਰਾ ਕੁਝ ਕਹਿਣਾ ਹੈ ? ਬਜਟ ਤੇ General Discussion ਹੈ ਤੇ Demands ਆ ਰਹੀਆਂ ਹਨ । (The hon. Member will have still many opportunities to

[ਸ੍ਰੀ ਸਪੀਕਰ]
speak. Does he intend to say everything today ? There is going to be a general discussion on the Budget and then demands are to be discussed.)

**ਚੌਧਰੀ ਬਲਬੀਰ ਸਿੰਘ :** ਚੰਗਾ ਜੀ। ਮੈਂ ਬੈਠ ਜਾਂਦਾ ਹਾਂ। ਧੰਨਵਾਦ।

**ਸਰਦਾਰ ਪਰੀਤਮ ਸਿੰਘ ਸਾਹੋਕੇ** (ਨੁਨਾਮ, ਰਿਜ਼ਰਵਡ) ; ਜਨਾਬ ਸਪੀਕਰ ਸਾਹਿਬ, ਸਰਦਾਰ ਅਜਮੇਰ ਸਿੰਘ ਹੋਰਾਂ ਨੇ ਸਾਡੇ ਸਾਹਮਣੇ ਜੋ ਮਤਾ ਰਖਿਆ ਹੈ ਮੈਂ ਉਸ ਦੀ ਤਾਈਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਹਾਉਸ ਵਿਚ ਕਈ ਸਜਣ ਬੋਲੇ ਹਨ। ਕਈਆਂ ਨੇ ਇਸ ਮਤੇ ਦੀ ਵਿਰੋਧਤਾ ਕੀਤੀ ਹੈ, ਕਈਆਂ ਨੇ ਹਿਮਾਇਤ ਕੀਤੀ ਹੈ। ਜਿਹੜੇ ਸਜਣ ਇਸ ਦੀ ਵਿਰੋਧਤਾ ਕਰਦੇ ਰਹੇ ਹਨ ਉਨ੍ਹਾਂ ਨੇ ਕੋਈ ਖਾਸ ਦਲੀਲ ਵਾਲੀ ਗੱਲ ਨਹੀਂ ਕਹੀ ਬਲਕਿ ਉਨ੍ਹਾਂ ਦਾ ਮੁਖ ਮੰਤਵ ਇਹ ਸੀ ਕਿ ਅਸੀਂ ਇਸ ਦੀ ਮੁਖਾਲਫਤ ਜ਼ਰੂਰ ਕਰਨੀ ਹੈ। ਮਿਸਾਲ ਦੇ ਤੌਰ ਤੇ Communist ਸਾਥੀਆਂ ਵਲੋਂ ਡਾਕਟਰ ਭਾਗ ਸਿੰਘ ਜੀ ਬੋਲੇ।

ਉਨ੍ਹਾਂ ਨੇ ਕਿਹਾ ਹੈ ਕਿ ਹੜ੍ਹਾਂ ਦੇ ਮਾਰੇ ਲੋਕਾਂ ਨੂੰ ਸਰਕਾਰ ਨੇ ਤਕਾਵੀਆਂ ਦਿਤੀਆਂ, ਬੀਜ ਦਿਤੇ ਅਤੇ ਹੁਣ ਮੁਫਤ ਕਣਕ ਸਹਾਇਤਾ ਵਿਚ ਦਿਤੀ ਜਾ ਰਹੀ ਹੈ। ਇਹ ਕੰਮ ਤਾਂ ਚੰਗੇ ਕੀਤੇ ਹਨ ਲੇਕਿਨ ਜਿਹੜੀ ਕਣਕ supply ਕੀਤੀ ਗਈ ਹੈ ਉਹ ਚੰਗੀ ਨਹੀਂ ਬਲਕਿ ਉਹ America ਤੋਂ ਆਈ ਹੋਈ ਹੈ। ਉਨ੍ਹਾਂ ਇਹ ਵੀ ਕਿਹਾ ਹੈ ਕਿ ਅਗਰ ਉਸ ਕਣਕ ਨੂੰ ਖਾ ਲਿਆ ਜਾਏ ਤਾਂ ਪਿਆਸ ਜ਼ਿਆਦਾ ਲਗਦੀ ਹੈ। ਮੈਂ ਆਪਣੇ ਉਸ ਸਾਥੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਅਜ ਸਿਆਲ ਦੇ ਮਹੀਨੇ ਵਿਚ ਤਾਂ ਉਂਜ ਹੀ ਪਿਆਸ ਨਹੀਂ ਲਗਦੀ ਤੇ ਕਣਕ ਨਾਲ ਕੀ ਪਿਆਸ ਲਗਣੀ ਹੈ ? ਇਹ ਕਹਿੰਦੇ ਹਨ ਕਿ America ਦੀ ਜਿਹੜੀ ਕਣਕ ਹੈ ਇਹ ਚੰਗੀ ਨਹੀਂ ਕਿਉਂਕਿ ਉਥੇ ਕਣਕ ਨੂੰ ਸਾੜ ਦਿੱਤਾ ਜਾਂਦਾ ਹੈ ਅਤੇ ਇਹ ਕੁਕੜਾਂ ਨੂੰ ਪਾ ਦਿੱਤੀ ਜਾਂਦੀ ਹੈ। ਇਹ ਇਨ੍ਹਾਂ ਅਜੀਬ ਦਲੀਲ ਦਿੱਤੀ ਹੈ। ਮੈਂ ਉਨ੍ਹਾਂ ਤੋਂ ਪੁਛਦਾ ਹਾਂ ਕਿ ਜਿਹੜੀ ਕਣਕ ਖਾਣ ਨਾਲ ਕੁਕੜ ਤਕੜੇ ਹੋ ਸਕਦੇ ਹਨ ਤਾਂ ਕੀ ਉਸ ਦੇ ਖਾਣ ਨਾਲ ਬੰਦੇ ਤਕੜੇ ਨਹੀਂ ਹੋ ਸਕਦੇ ? ਇਨ੍ਹਾਂ ਵਾਸਤੇ ਇਸ ਤਰ੍ਹਾਂ ਦੀ ਗੱਲ ਕਰਨੀ ਕੋਈ ਨਵੀਂ ਚੀਜ਼ ਨਹੀਂ। ਸਪੀਕਰ ਸਾਹਿਬ, ਜਦੋਂ ਭਾਖੜੇ ਤੋਂ ਬਾਰਾਨੀ ਇਲਾਕਿਆਂ ਵਿਚ ਪਾਣੀ ਗਿਆ ਸੀ ਤਾਂ ਲੋਕਾਂ ਨੇ ਖੁਸ਼ੀਆਂ ਮਨਾਈਆਂ ਸਨ ਅਤੇ ਕਿਹਾ ਸੀ ਕਿ ਪੰਜਾਬ ਸਰਕਾਰ ਨੇ ਇਕ ਚੰਗਾ ਕੰਮ ਕੀਤਾ ਹੈ ਕਿ ਭਾਖੜਾ ਦੇ ਪਾਣੀ ਤੋਂ ਬਾਰਾਨੀ ਇਲਾਕਿਆਂ ਨੂੰ ਸਰਸਬਜ਼ ਕਰ ਦਿਤਾ ਹੈ। ਪਰ ਇਨ੍ਹਾਂ ਭਰਾਵਾਂ ਨੇ ਲੋਕਾਂ ਵਿਚ ਇਹ propaganda ਕਰਨਾ ਸ਼ੁਰੂ ਕਰ ਦਿੱਤਾ ਕਿ ਸਰਕਾਰ ਨੇ ਪਾਣੀ ਤਾਂ ਤੁਹਾਨੂੰ ਜ਼ਰੂਰ ਦਿੱਤਾ ਹੈ ਪਰ ਇਸ ਨੇ ਇਸ ਪਾਣੀ ਵਿਚੋਂ ਬਿਜਲੀ ਕਢ ਲਈ ਹੋਈ ਹੈ। 33J

**ਪੰਡਤ ਰਾਮ ਕਿਸ਼ਨ ਭੜੋਲੀਆਂ :** ਇਹ ਤੁਹਾਡੀਆਂ ਮਨ ਘੜਤ ਗੱਲਾਂ ਹਨ।

**ਸਰਦਾਰ ਪਰੀਤਮ ਸਿੰਘ ਸਾਹੋਕੇ :** ਜਨਾਬ ਸਪੀਕਰ ਸਾਹਿਬ, ਮੇਰੇ Opposition ਦੇ ਭਰਾ ਜੇਕਰ ਕਿਸੇ sound basis ਤੇ ਮੁਖਾਲਫਤ ਕਰਦੇ ਤਦ ਤਾਂ ਚੰਗੀ ਗਲ ਹੁੰਦੀ ਪਰ ਇਹ ਐਵੇਂ ਹੀ ਗੱਲਾਂ ਕਰਦੇ ਰਹੇ ਹਨ। ਮੇਰੇ ਇਕ ਅਕਾਲੀ ਦੋਸਤ ਨੇ ਕਿਹਾ

ਹੈ ਕਿ ਇਥੇ ਜਿਸ ਵੇਲੇ ਅਕਾਲੀ agitation ਚਲੀ ਸੀ ਤਾਂ ਸਰਦਾਰ ਪਰਤਾਪ ਸਿੰਘ ਕੈਰੋਂ ਨੇ ਮੁਗਲਾਂ ਦੇ time ਜਿਹਾ ਕੰਮ ਕੀਤਾ ਹੈ ਔਰ ਦਲੀਲ ਇਹ ਦਿਤੀ ਹੈ ਕਿ ਸਾਨੂੰ ਗੁਰੂ ਗੋਵਿੰਦ ਸਿੰਘ ਨੂੰ ਆਪਣਾ ਪਿਉ ਲਿਖਾਣ ਨਹੀਂ ਦਿੱਤਾ। ਇਹ ਗੱਲ ਤਾਂ ਇਨ੍ਹਾਂ ਕਰ ਦਿੱਤੀ ਹੈ ਪਰ ਇਹ ਨਹੀਂ ਸੋਚਦੇ ਕਿ ਗੁਰੂ ਗੋਬਿੰਦ ਸਿੰਘ ਇਕ ਫੌਲਾਦੀ ਇਨਸਾਨ ਸਨ ਜਿਨ੍ਹਾਂ ਨੇ ਹਿੰਦੂਆਂ ਤੇ ਸਿਖਾਂ ਵਿਚ ਏਕਤਾ ਕਾਇਮ ਰਖਣ ਲਈ ਲੜਾਈਆਂ ਲੜੀਆਂ ਸਨ ਪਰ ਤੁਸੀਂ ਹਿੰਦੂਆਂ ਸਿਖਾਂ ਵਿਚ ਲੜਾਈ ਕਰਾਉਣ ਲਈ agitation ਕਰਦੇ ਹੋ। ਇਸ ਕਰਕੇ ਤੁਹਾਨੂੰ ਕੋਈ ਹੱਕ ਨਹੀਂ ਕਿ ਤੁਸੀਂ ਗੁਰੂ ਗੋਬਿੰਦ ਸਿੰਘ ਨੂੰ ਆਪਣਾ ਪਿਤਾ ਲਿਖਾਉ। ਗੁਰੂ ਗੋਬਿੰਦ ਸਿੰਘ ਜੀ ਦੇ ਜਿਹੜੇ ਸਾਹਿਬਜ਼ਾਦੇ ਸਨ ਉਹ ਜ਼ਿੰਦਾ ਨੀਹਾਂ ਵਿਚ ਚਿਣਵਾਏ ਗਏ ਸਨ ਔਰ ਉਹ ਦੇਸ਼ ਦੀ ਖਾਤਰ ਕੁਰਬਾਨ ਹੋਏ ਸਨ। ਗੁਰੂ ਗੋਬਿੰਦ ਸਿੰਘ ਦੇ ਪਿਤਾ ਨੇ ਦਿੱਲੀ ਵਿਚ ਜਾ ਕੇ ਆਪਣੀ ਕੁਰਬਾਨੀ ਦੇ ਦਿੱਤੀ ਸੀ। ਇਹ ਜਿਹੜੇ ਭਰਾ ਨੇ ਇਹ ਹਿੰਦੂਆਂ ਸਿਖਾਂ ਨੂੰ ਲੜਾਉਂਦੇ ਨੇ ਔਰ ਕਹਿੰਦੇ ਨੇ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਦੇ ਸਪੂਤ ਜਿਨ੍ਹਾਂ ਨੇ ਆਪਣੇ ਮਾਸੂਮ ਸਾਹਿਬਜ਼ਾਦਿਆਂ ਨੂੰ ਆਪਣੇ ਦੇਸ਼ ਔਰ ਧਰਮ ਦੀ ਖਾਤਰ ਕੁਰਬਾਨ ਕੀਤਾ।

ਪਰ ਇਥੇ ਸਰਦਾਰ ਆਤਮਾ ਸਿੰਘ ਜਿਹੜੇ ਅਕਾਲੀ ਦਲ ਦੇ ਹਨ ਕਹਿੰਦੇ ਹਨ ਕਿ ਜਦੋਂ ਜਨਸੰਘ ਵਾਲੇ ਜੇਲ੍ਹਾਂ ਵਿਚ ਗਏ ਸਨ ਤਾਂ ਉਨ੍ਹਾਂ ਨੂੰ ਉਥੇ ਦੇਸੀ ਘਿਉ ਦਿੱਤਾ ਗਿਆ ਸੀ ਪਰ ਸਾਨੂੰ ਡਾਲਡਾ ਖਾਣ ਨੂੰ ਦਿਤਾ ਗਿਆ ਹੈ। ਇਕ ਪਾਸੇ ਤਾਂ ਇਹ ਇਹੋ ਜਿਹੀਆਂ ਗੱਲਾਂ ਕਰਦੇ ਨੇ ਔਰ ਦੂਜੇ ਪਾਸੇ ਗੁਰੂ ਗੋਬਿੰਦ ਸਿੰਘ ਨੂੰ ਆਪਣਾ ਪਿਉ ਲਿਖਾਉਣ ਵਾਸਤੇ ਕਹਿੰਦੇ ਨੇ ਔਰ ਉਸ ਗੁਰੂ ਗੋਬਿੰਦ ਸਿੰਘ ਨੂੰ ਜਿਸ ਕੋਲ ਜਦ ਉਨ੍ਹਾਂ ਦਾ ਸਾਹਿਬਜ਼ਾਦਾ ਜੰਗ ਵਿਚੋਂ ਲੜਦਾ ਹੋਇਆ ਪਾਣੀ ਪੀਣ ਲਈ ਆਇਆ ਤਾਂ ਉਨ੍ਹਾਂ ਉਸ ਨੂੰ ਇਹ ਕਹਿ ਕੇ ਫਿਰ ਜੰਗ ਵਿਚ ਭੇਜ ਦਿਤਾ ਸੀ ਕਿ ਤੇਰੇ ਲਈ ਪਾਣੀ ਇਥੇ ਨਹੀਂ। ਤੇਰੇ ਲਈ ਪਾਣੀ ਉਥੇ ਹੈ ਜਿਥੇ ਤੇਰਾ ਭਾਈ ਅਜੀਤ ਸਿੰਘ ਹੈ। ਔਰ ਇਹ ਗੁਰਦੁਆਰਿਆਂ ਦੀ ਕਮਾਈ ਦੀ ਖਾਤਰ ਆਪਸ ਵਿਚ ਲੜਦੇ ਨੇ ਲੇਕਿਨ ਆਪਣੇ ਪਿਉ ਦਾ ਨਾਂ ਗੁਰੂ ਗੋਬਿੰਦ ਸਿੰਘ ਲਿਖਾਉਣ ਦੀ ਗਲ ਕਰਦੇ ਨੇ। (ਤਾੜੀਆਂ)

ਜਨਾਬ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪੰਜਾਬੀ ਵਿਚ ਇਕ ਕਹਾਵਤ ਹੈ —

ਕਾਲੀ ਘੋੜੀ, ਲਾਲ ਲਗਾਮ।

ਸਰਦਾਰ ਆਤਮਾ ਸਿੰਘ ਨੇ ਇਥੇ ਇਕ resolution ਪੜ੍ਹਿਆ ਔਰ ਦਸਿਆ ਕਿ ਇਹ ਕੀ ਮੰਗਦੇ ਹਨ। ਇਨ੍ਹਾਂ ਕਿਹਾ ਕਿ ਇਹ ਪੰਜਾਬੀ ਸੂਬਾ ਭਾਸ਼ਾ ਦੇ ਅਧਾਰ ਤੇ ਮੰਗਦੇ ਸੀ ਪਰ ਜਿਹੜਾ ਇਨ੍ਹਾਂ resolution ਪੜ੍ਹਿਆ ਉਹ ਅੰਗਰੇਜ਼ੀ ਜ਼ਬਾਨ ਵਿਚ ਪੜ੍ਹਿਆ (ਜ਼ੋਰ ਦੀਆਂ ਤਾੜੀਆਂ) ਔਰ ਇਹ ਇਸ ਲਈ ਕੀਤਾ ਤਾਕਿ ਜਿਹੜੇ ਇਥੇ ਪਿੰਡਾਂ ਦੇ ਭਰਾ ਆਏ ਹੋਏ ਨੇ ਉਹ ਸਮਝ ਨਾ ਸਕਣ ਕਿ ਇਹ ਮੰਗਦੇ ਕੀ ਸਨ ਤੇ ਸਰਕਾਰ ਨੇ ਦਿਤਾ ਕੀ ਹੈ।

ਫਿਰ ਮੇਰੇ ਇਕ ਦੋਸਤ ਨੇ ਇਹ ਕਿਹਾ ਹੈ ਕਿ ਜਦੋਂ ਅਕਾਲੀ leader ਦਿਲੀ ਵਿਚ ਜਾਣ ਲਗੇ ਤਾਂ ਸਰਕਾਰ ਨੇ ਲੋਕਾਂ ਨੂੰ ਕਹਿ ਦਿੱਤਾ ਕਿ ਤੁਸੀਂ ਮੁਜ਼ਾਹਰੇ ਕਰੋ। ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਕੀ ਸਰਕਾਰ ਪਾਸ ਹੋਰ ਕੋਈ ਕੰਮ ਨਹੀਂ ਸਿਵਾਏ ਇਸ ਦੇ ਕਿ ਉਹ ਮੁਜ਼ਾਹਰੇ ਕਰਾਏ। (ਹਾਸਾ)

[ਸਰਦਾਰ ਪਰੀਤਮ ਸਿੰਘ ਸਾਹੋਕੇ]

ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਸਿਖ ਬੜੀ ਬਹਾਦਰ ਕੌਮ ਹੈ ਔਰ ਜਿਸ ਵੇਲੇ ਮਹਾਰਾਜਾ ਰਣਜੀਤ ਸਿੰਘ ਕੋਲੋਂ ਕੋਈ ਗਲਤੀ ਹੋਈ ਸੀ ਤਾਂ ਸਿੱਖਾਂ ਨੇ ਉਸ ਨੂੰ ਵੀ ਕਹਿ ਦਿਤਾ ਸੀ ਕਿ ਤੂੰ ਗਲਤੀ ਕੀਤੀ ਹੈ।

ਇਸ ਤਰ੍ਹਾਂ ਜਦ ਗੁਰੂ ਗੋਬਿੰਦ ਸਿੰਘ ਨੇ ਇਕ ਪੀਰ ਦੀ ਸਮਾਧ ਤੇ ਤੀਰ ਨਾਲ ਸਲਾਮ ਕੀਤੀ ਸੀ ਤਾਂ ਪੰਜ ਸਿਖਾਂ ਨੇ ਇਕਠਿਆਂ ਹੋ ਕੇ ਕਹਿ ਦਿੱਤਾ ਸੀ "ਗੁਰੂ ਸਾਹਿਬ, ਤੁਸੀਂ ਸਾਨੂੰ ਮੜ੍ਹੀਆਂ ਸਮਾਧਾਂ ਤੇ ਸਲਾਮ ਕਰਨ ਤੋਂ ਰੋਕਦੇ ਹੋ ਤਾਂ ਤੁਸੀਂ ਕਿਉਂ ਸਮਾਧ ਤੇ ਤੀਰ ਨਾਲ ਸਲਾਮ ਕੀਤਾ ਹੈ"। ਇਸ ਤੇ ਗੁਰੂ ਸਾਹਿਬ ਨੇ ਕਿਹਾ ਮੈਨੂੰ ਬੜੀ ਖੁਸ਼ੀ ਹੈ ਕਿ ਤੁਸੀਂ ਹੁਣ ਠੀਕ ਤਰ੍ਹਾਂ ਮੇਰਾ ਕੰਮ ਚਲਾਉਗੇ। ਤਾਂ ਭਰਾਉ ਜੇ ਅਜ ਇਤਨੇ ਸਿਖ ਜੇਲ੍ਹਾਂ ਵਿਚ ਗਏ ਔਰ ਉਨ੍ਹਾਂ ਨੇ ਕੁਰਬਾਨੀਆਂ ਕੀਤੀਆਂ ਔਰ ਅਕਾਲੀ ਦਲ ਦਾ ਪਿਛਲਾ ਇਤਹਾਸ ਵੀ ਦਸਦਾ ਹੈ ਕਿ ਉਹ ਬੜੀਆਂ ਕੁਰਬਾਨੀਆਂ ਦੇਣ ਵਾਲਾ ਹੈ ਤਾਂ ਕੀ ਉਹ ਮਾਸਟਰ ਤਾਰਾ ਸਿੰਘ ਕੋਲੋਂ ਪੁਛ ਨਹੀਂ ਸਕਦੇ ਕਿ ਤੁਸੀਂ ਆਏ ਸਾਲ agitations ਚਲਾ ਦਿੰਦੇ ਹੋ ਤੇ ਤੁਸੀਂ ਸਾਨੂੰ ਲੈ ਕੇ ਕੀ ਦਿੰਦੇ ਹੋ। (ਜ਼ੋਰ ਦੀਆਂ ਤਾੜੀਆਂ)

ਫਿਰ ਇਥੇ ਇਕ ਜਨ ਸੰਘ ਦੇ ਭਰਾ ਨੇ ਕਿਹਾ ਹੈ ਕਿ ਪੰਜਾਬ ਵਿਚ ਜਿਤਨੀਆਂ agitations ਹੋਈਆਂ ਹਨ ਇਹ ਸਾਰੀਆਂ ਸਰਕਾਰ ਨੇ ਚਲਾਈਆਂ ਹਨ। ਇਥੇ ਹਿੰਦੀ agitation ਸਰਕਾਰ ਨੇ ਚਲਾਈ, betterment levy ਦੀ agitation ਸ਼ੁਰੂ ਹੋਈ ਤਾਂ ਉਹ ਵੀ ਸਰਕਾਰ ਨੇ ਚਲਾਈ ਤੇ ਹੁਣ ਜੇ ਅਕਾਲੀ agitation ਚਲੀ ਸੀ ਤਾਂ ਇਹ ਵੀ ਸਰਕਾਰ ਨੇ ਚਲਾਈ ਸੀ। ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਜੇ ਸਾਰੀਆਂ agitations ਸਰਕਾਰ ਦੇ ਕਹਿਣ ਤੇ ਚਲੀਆਂ ਤਾਂ ਤੁਸੀਂ ਕਿਸ ਗੱਲ ਦੇ leader ਹੋ ਜਿਹੜੇ ਸਰਕਾਰ ਦੇ ਕਹਿਣ ਤੇ ਲਗ ਜਾਂਦੇ ਹੋ। ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਜੇ ਜੇਲ੍ਹਾਂ ਵਿਚ ਲੋਕ ਭੇਜੇ ਸਰਕਾਰ ਨੇ ਤਾਂ ਇਨ੍ਹਾਂ ਦੀ ਲੀਡਰੀ ਕੀ ਹੋਈ? (ਜ਼ੋਰਦਾਰ ਤਾੜੀਆਂ) ਇਕ ਗੱਲ ਉਨ੍ਹਾਂ ਇਥੇ ਹੋਰ ਕੀਤੀ ਹੈ। ਉਨ੍ਹਾਂ ਕਿਹਾ ਹੈ ਕਿ ਹਿੰਦੂ ਸਿਖ ਭਰਾਵਾਂ ਨੂੰ ਇਕੱਠਾ ਹੋ ਜਾਣਾ ਚਾਹੀਦਾ ਹੈ ਕਿਉਂਕਿ ਇਹ ਭਰਾ ਭਰਾ ਹਨ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਜੇ ਹਿੰਦੂ ਸਿਖ ਇਕਠੇ ਹੋ ਜਾਣ ਤਾਂ ਇਨ੍ਹਾਂ ਦੀ ਲੀਡਰੀ ਖਤਮ ਹੋ ਜਾਏਗੀ। ਜੇ ਹਿੰਦੀ ਨੂੰ ਖਤਰਾ ਰਹੇ ਤਾਂ ਤੁਹਾਡੀ ਲੀਡਰੀ ਕਾਇਮ ਹੈ ਤੇ ਜੇ ਇਹ ਖਤਰਾ ਨਾ ਰਹੇ ਤਾਂ ਤੁਹਾਡੀ ਲੀਡਰੀ ਵੀ ਖਤਮ ਹੋ ਜਾਏਗੀ। ਇਸੇ ਤਰ੍ਹਾਂ ਜੇ ਉਹ ਇਹ ਨਹੀਂ ਕਹਿ ਸਕਣਗੇ ਕਿ ਪੰਜਾਬੀ ਨੂੰ ਖਤਰਾ ਹੈ ਤਾਂ ਉਨ੍ਹਾਂ ਦੀ ਲੀਡਰੀ ਵੀ ਖਤਮ ਹੋ ਜਾਵੇਗੀ। ਇਨ੍ਹਾਂ ਚੀਜ਼ਾਂ ਤੇ ਹੀ ਤਾਂ ਤੁਹਾਡੀ ਲੀਡਰੀ ਕਾਇਮ ਹੈ, ਹੋਰ ਤੁਹਾਡੇ ਕੋਲ programme ਹੀ ਕੀ ਹੈ? ਇਸੇ ਚੀਜ਼ ਤੇ ਤਾਂ ਤੁਸੀਂ leaders ਬਣੇ ਫਿਰਦੇ ਹੋ। (ਤਾੜੀਆਂ) (ਜ਼ੋਰ ਦਾ ਹਾਸਾ)

ਜਨਾਬ ਸਪੀਕਰ ਸਾਹਿਬ, ਮੈਂ ਇਸ ਬਾਰੇ ਇਤਨੀ ਹੀ ਅਰਜ਼ ਕਰਨੀ ਸੀ। ਅਜ ਸਾਡੇ ਸੂਬੇ ਵਿਚ ਕੋਈ ਪਿੰਡ ਨਜ਼ਰ ਨਹੀਂ ਆਉਂਦਾ ਜਿਥੇ ਕੋਈ primary school ਨਾ ਹੋਏ। ਬਠਿੰਡੇ ਵਰਗੇ ਇਲਾਕੇ ਵਿਚ ਜਿਥੇ ਪਹਿਲੇ ਗਰਮੀਆਂ ਦੇ ਦਿਨਾਂ ਵਿਚ ਲੋਕ ਪੀਣ ਲਈ ਪਾਣੀ ਦੀਆਂ ਝਾਰੀਆਂ ਭਰ ਕੇ ਕੋਠਿਆਂ ਅੰਦਰ ਰਖਿਆ ਕਰਦੇ ਸੀ ਤਾਕਿ ਪਾਣੀ ਠੰਡਾ ਰਹੇ ਕਿਉਂਕਿ ਬਠਿੰਡੇ ਦੇ ਅੰਦਰ ਠੰਡੇ ਪਾਣੀ ਦੀ ਜਗਾਹ ਕੋਈ ਨਹੀਂ ਸੀ

ਪਰ ਹੁਣ ਠੰਡੇ ਪਾਣੀ ਦੀਆਂ ਮਸ਼ੀਨਾਂ ਲਗੀਆਂ ਹੋਈਆਂ ਨੇ ਔਰ ਖੇਤੀਆਂ ਲਹਿਲਹਾਉਂਦੀਆਂ ਨੇ। (*interruptions*)

**ਸ਼੍ਰੀ ਸਪੀਕਰ** : ਮੈਂ ਦੇਖਦਾ ਪਿਆ ਸਾਂ ਕਿ ਤੁਸੀਂ ਕਹਿਣ ਤੋਂ ਬਗੈਰ ਹੀ interrupt ਕਰਨਾ ਬੰਦ ਕਰ ਦਿਉਗੇ। ਲੇਕਿਨ ਤੁਸੀਂ interrupt ਕਰਨੋ ਹਟਦੇ ਹੀ ਨਹੀਂ। (I expected the hon. Members to stop interrupting the hon. Member of their own but I am sorry to point out that they are still persisting.)

**ਸਰਦਾਰ ਪਰੀਤਮ ਸਿੰਘ ਸਾਹੋਕੇ** : ਜਨਾਬ ਸਪੀਕਰ ਸਾਹਿਬ, ਪਿੰਡਾਂ ਦੇ ਲੋਕੀਂ ਕਹਿੰਦੇ ਹੁੰਦੇ ਸਨ ਕਿ ਕੋਈ ਸਰਕਾਰ ਆਏਗੀ ਜਿਹੜੀ ਸਾਡੀ ਬਾਂਹ ਫੜੇਗੀ। ਅੱਜ ਉਹ ਖੁਸ਼ੀ ਨਾਲ ਫੂਲੇ ਨਹੀਂ ਸਮਾਉਂਦੇ ਜਦ ਉਹ ਦੇਖਦੇ ਹਨ ਕਿ ਜਿਥੇ ਇਨ੍ਹਾਂ ਦਿਨਾਂ ਵਿਚ ਜ਼ਿਮੀਂਦਾਰਾਂ ਦੇ ਵੀ ਅਨਾਜ ਨਹੀਂ ਸੀ ਹੁੰਦਾ, ਉਥੇ ਅਜਕਲ ਸਰਕਾਰ ਹਰੀਜਨਾਂ ਨੂੰ ਅਨਾਜ ਮੁਫਤ ਦਿੰਦੀ ਹੈ। ਪਹਿਲੇ ਜ਼ਿਮੀਂਦਾਰ ਭਰਾਵਾਂ ਨੂੰ ਬੀਜਣ ਲਈ ਬੀਜ ਬੜਾ ਮਹਿੰਗਾ ਮਿਲਦਾ ਸੀ ਉਥੇ ਇਹ ਸਰਕਾਰ ਉਨ੍ਹਾਂ ਨੂੰ ਸਸਤੇ ਭਾ ਤੇ ਦੇ ਰਹੀ ਹੈ। ਜਿਥੇ floods ਆਏ, ਉਥੋਂ ਦੇ ਲੋਕ ਦੇਖ ਰਹੇ ਹਨ ਕਿ ਸਰਕਾਰ ਉਨ੍ਹਾਂ ਪਿੰਡਾਂ ਵਾਲਿਆਂ ਨੂੰ ਬੀਜ ਲਈ, ਕੋਠਿਆਂ ਲਈ ਔਰ ਖਾਣ ਵਾਸਤੇ ਅਨਾਜ ਲਈ ਪੈਸਿਆਂ ਦੀ ਇਮਦਾਦ ਦੇ ਰਹੀ ਹੈ। ਉਹ ਇਹ ਦੇਖ ਕੇ ਬੜੇ ਖੁਸ਼ ਹੋ ਰਹੇ ਹਨ। ਇਸ ਲਈ ਅੱਜ ਸਰਕਾਰ ਮੁਬਾਰਕਬਾਦ ਦੀ ਹਕਦਾਰ ਹੈ। ਇਸ ਲਈ ਜੋ ਮਤਾ ਸਰਦਾਰ ਅਜਮੇਰ ਸਿੰਘ ਨੇ ਰਖਿਆ ਹੈ ਮੈਂ ਉਸ ਦੀ ਤਾਈਦ ਕਰਦਾ ਹਾਂ।

**ਸ਼੍ਰੀ ਕੁੰਦਨ ਲਾਲ (ਫਿਰੋਜ਼ਪੁਰ]** : ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ Address ਤੇ ਜੋ ਬਹਿਸ ਕਈ ਦਿਨਾਂ ਤੋਂ ਚਲ ਰਹੀ ਹੈ ਉਸ ਵਿਚ ਜਿੰਨੀਆਂ ਵੀ ਤਕਰੀਰਾਂ ਕੀਤੀਆਂ ਗਈਆਂ ਹਨ ਉਨ੍ਹਾਂ ਤੋਂ ਇਵੇਂ ਮਾਲੂਮ ਹੁੰਦਾ ਹੈ ਕਿ ਉਹ ਆਪਣੇ ਆਪਣੇ ਪੱਖ ਤੋਂ ਗਲਾਂ ਕਰਦੇ ਰਹੇ ਹਨ ਅਤੇ ਉਨ੍ਹਾਂ ਨੇ ਜਮਹੂਰੀਅਤ ਦੇ ਸਬੰਧ ਵਿਚ ਕੁਝ ਕਹਿਣ ਦੀ ਖੇਚਲ ਨਹੀਂ ਕੀਤੀ। ਗਵਰਨਰ ਸਾਹਿਬ ਨੇ ਆਪਣੇ Address ਵਿਚ ਜੋ ਕੁਝ ਕਿਹਾ ਹੈ ਅਤੇ ਜੋ ਅੰਕੜੇ ਦਿਤੇ ਹਨ ਉਹ ਇਸ ਸਰਕਾਰ ਦੇ ਨਿਸ਼ਾਨੇ ਉਲੀਕੇ ਹੋਏ ਹਨ ਅਤੇ ਇਸ ਸਰਕਾਰ ਦੀਆਂ ਪ੍ਰਾਪਤੀਆਂ ਹਨ। ਇਹ ਸਭ ਇਸ ਸੂਬੇ ਦੀ ਤਰੱਕੀ ਦੇ ਨਿਸ਼ਾਨ ਹਨ। ਅਸੀਂ ਇਨ੍ਹਾਂ ਅੰਕੜਿਆਂ ਤੋਂ ਇਹ ਵੇਖਣਾ ਸੀ ਕਿ ਕੀ ਸਾਡੇ ਸੂਬੇ ਨੇ ਤਰੱਕੀ ਕੀਤੀ ਹੈ ਜਾਂ ਨਹੀਂ। ਪਰ ਅਫਸੋਸ ਇਸ ਗੱਲ ਦਾ ਹੈ ਕਿ Opposition ਵਾਲੇ ਦੋਸਤਾਂ ਨੇ ਇਸ ਨੁਕਤਾ ਨਿਗਾਹ ਤੋਂ ਇਨ੍ਹਾਂ ਅੰਕੜਿਆਂ ਨੂੰ ਨਹੀਂ ਵੇਖਿਆ। ਇਹ figures ਦਿਤੀਆਂ ਗਈਆਂ ਹਨ ਕਿ ਇਤਨੀ ਤਰੱਕੀ ਕਰ ਲਈ ਗਈ ਹੈ ਅਤੇ ਇਤਨੀ ਤਰੱਕੀ ਹੋਰ ਅਸੀਂ ਇਸ ਸਾਲ ਵਿਚ ਕਰ ਰਹੇ ਹਾਂ। ਅਜ ਸਰਦਾਰ ਪਰਤਾਪ ਸਿੰਘ ਦੀ ਸਰਕਾਰ ਹੋਵੇ ਜਾਂ ਇਸ ਤੋਂ ਪਹਿਲਾਂ ਵੀ ਕੋਈ ਸਰਕਾਰ ਹੋਵੇ ਸਦਾ ਕਾਂਗਰਸ ਸਰਕਾਰ ਰਹੀ ਹੈ ਇਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਅਤੇ ਇਹ ਇਸ ਗਲ ਦਾ ਸਬੂਤ ਹੈ ਕਿ ਜੋ ਨਿਸ਼ਾਨੇ ਕਾਂਗਰਸ ਸਰਕਾਰ ਨੇ ਲੋਕਾਂ ਸਾਹਮਣੇ ਪੇਸ਼ ਕੀਤੇ ਹਨ ਉਨ੍ਹਾਂ

[ਸ਼੍ਰੀ ਕੁੰਦਨ ਲਾਲ]

ਨੂੰ ਉਹ ਪੂਰਾ ਕਰਦੀ ਆ ਰਹੀ ਹੈ ਅਤੇ ਗਵਰਨਰ ਸਾਹਿਬ ਨੇ ਇਸ ਬਾਰੇ ਹੀ ਆਪਣੇ ਭਾਸ਼ਣ ਵਿਚ ਜ਼ਿਕਰ ਕੀਤਾ ਹੈ। ਕੋਈ ਤਾਲੀਮ ਵਲ ਨਿਗਾਹ ਮਾਰੇ ਤਾਂ ਪਤਾ ਲਗਦਾ ਹੈ ਕਿ ਕਿੰਨੀ ਤਰਕੀ ਇਸ ਖੇਤਰ ਵਿਚ ਕੀਤੀ ਗਈ ਹੈ। ਅਗੇ ਨਾਲੋਂ ਬਹੁਤ ਜ਼ਿਆਦਾ ਗਿਣਤੀ ਵਿਚ ਸਕੂਲ ਖੋਲ੍ਹ ਦਿਤੇ ਗਏ ਹਨ, ਅਗੇ ਨਾਲੋਂ ਬਹੁਤ ਜ਼ਿਆਦਾ ਗਿਣਤੀ ਵਿਚ ਕਾਲਜ ਖੋਲ੍ਹ ਦਿਤੇ ਗਏ ਹਨ। ਅਤੇ ਸਰਕਾਰ ਇਸ ਪੱਖ ਵਿਚ ਸਫਲ ਹੋਈ ਹੈ। ਕਿਸੇ ਨੂੰ ਇਹ ਕਹਿਣ ਦੀ ਗੁੰਜਾਇਸ਼ ਨਹੀਂ ਛਡੀ ਗਈ ਕਿ ਤਾਲੀਮ ਦੇ ਖੇਤਰ ਵਿਚ ਕੋਈ ਤਰੱਕੀ ਨਹੀਂ ਕੀਤੀ ਗਈ। ਪੜ੍ਹਾਕੂਆਂ ਦੀ ਤਾਦਾਦ ਬਹੁਤ ਜ਼ਿਆਦਾ ਹੈ। ਜੇਕਰ ਇਹ ਕਿਹਾ ਜਾਵੇ ਕਿ ਪੰਜਾਬ ਵਲੋਂ ਜਾਂ ਪੰਜਾਬ ਸਰਕਾਰ ਵਲੋਂ ਤਾਲੀਮ ਵਿਚ ਤਰੱਕੀ ਕੀਤੀ ਗਈ ਹੈ ਅਤੇ ਅਗੇ ਨਾਲੋਂ ਵਧ ਸੜਕਾਂ ਤਿਆਰ ਕੀਤੀਆਂ ਗਈਆਂ ਹਨ ਅਤੇ ਅਸੀਂ ਆਵਾਜਾਈ ਦੇ ਸਾਧਨਾਂ ਵਿਚ ਤਰਕੀ ਕਰਨ ਵਿਚ ਕਾਮਯਾਬ ਹੋਏ ਹਾਂ ਤਾਂ ਇਸ ਵਿਚ ਕੋਈ ਗਲਤੀ ਜਾਂ ਝੂਠ ਨਹੀਂ। ਪੰਜਾਬ ਨੇ ਇੰਡਸਟਰੀ ਦੇ ਮੈਦਾਨ ਵਿਚ ਕਈ ਕਦਮ ਚੁਕੇ ਹਨ ਜਿਨ੍ਹਾਂ ਲਈ ਪੰਜਾਬ ਦਾ ਸਿਰ ਫ਼ਖ਼ਰ ਨਾਲ ਅਜ ਦੂਜਿਆਂ ਸੂਬਿਆਂ ਦੇ ਸਾਹਮਣੇ ਉੱਚਾ ਹੈ। ਇਥੇ ਸੈਂਕੜੇ ਨਹੀਂ, ਹਜ਼ਾਰਾਂ ਦੀ ਤਾਦਾਦ ਵਿਚ ਬਿਜਲੀ ਦੇ ਪੱਖੇ, ਸਿਲਾਈ ਮਸ਼ੀਨਾਂ ਅਤੇ ਸਾਈਕਲ ਬਾਹਰ ਭੇਜੇ ਗਏ ਹਨ ਤੇ ਜੇਕਰ ਕੋਈ ਇਹ ਕਹੇ ਕਿ ਇਸ ਖੇਤਰ ਵਿਚ ਤਰੱਕੀ ਨਹੀਂ ਕੀਤੀ ਗਈ ਤਾਂ ਉਹ ਮੈਂ ਸਮਝਦਾ ਹਾਂ, ਆਪਣੇ ਫਰਜ਼ ਤੋਂ ਕੋਤਾਹੀ ਕਰ ਰਿਹਾ ਹੈ। ਪੰਜਾਬ ਸਰਕਾਰ ਨੇ ਤਰਕੀ ਹਰ ਖੇਤਰ ਵਿਚ ਕੀਤੀ ਹੈ। ਸਨਅਤੀ ਤਰੱਕੀ ਤੇ ਸਾਨੂੰ ਸਾਰਿਆਂ ਨੂੰ ਫਖਰ ਹੋਣਾ ਚਾਹੀਦਾ ਹੈ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਨਹਿਰਾਂ ਦਾ ਜਾਲ ਵਿਛਾ ਦਿੱਤਾ ਹੈ। ਇਹ ਵੇਖਣ ਵਿਚ ਆਉਂਦਾ ਹੈ ਅਤੇ ਕਿਸੇ ਪਾਸੋਂ ਕੋਈ ਗਲ ਛੁਪੀ ਹੋਈ ਨਹੀਂ ਕਿ ਕਿਸ ਤਰ੍ਹਾਂ ਸਰਕਾਰ ਨੇ ਖੁੰਦਰਾਂ ਵਿਚ ਅਤੇ ਥਲਾਂ ਵਿਚ ਅਤੇ ਕਈ ਪੈੜਾਂ ਵਿਚ ਅਤੇ ਅਜਿਹੀਆਂ ਥਾਵਾਂ ਤੇ ਪਾਣੀ ਨਹਿਰਾਂ ਰਾਹੀਂ ਪਹੁੰਚਾ ਦਿਤਾ ਹੈ ਜਿਥੇ ਕਿ ਸੱਸੀ ਵੀ ਪਾਣੀ ਲਈ ਸ਼ਹੀਦ ਹੋ ਗਈ ਸੀ। (ਪ੍ਰਸ਼ੰਸਾ) ਇਸ ਤਰ੍ਹਾਂ ਨਹਿਰਾਂ ਨਾਲ ਬਹੁਤ ਸਾਰਾ ਇਲਾਕਾ ਜ਼ਰਖੇਜ਼ ਕੀਤਾ ਗਿਆ ਹੈ ਅਤੇ ਮੁੜਕੇ reclaim ਕਰ ਲਿਆ ਗਿਆ ਹੈ। ਜਿਥੇ ਕਦੀ ਸਰਕੰਡੇ ਅਤੇ ਝਾੜੀਆਂ ਤੋਂ ਸਿਵਾ ਕੁਝ ਵੇਖਣ ਵਿਚ ਨਹੀਂ ਸੀ ਆਉਂਦਾ ਉਥੇ ਅੱਜ ਹਰਿਆਲੀ ਹੀ ਹਰਿਆਲੀ ਨਜ਼ਰ ਆਉਂਦੀ ਹੈ। ਫਿਰ ਵੀ ਜੇਕਰ ਕੋਈ ਇਹ ਕਹੇ ਕਿ ਇਹ ਕਦਮ ਤਰੱਕੀ ਵਲ ਨਹੀਂ ਤਾਂ, ਮੈਂ ਸਮਝਦਾ ਹਾਂ, ਕਿ ਉਹ ਗਲਤੀ ਤੇ ਹੈ। ਗਵਰਨਰ ਸਾਹਿਬ ਨੇ ਇਸ ਗਲ ਨੂੰ ਮੰਨਿਆ ਹੈ ਕਿ ਕਈ ਖੇਤਰਾਂ ਵਿਚ ਅਜੇ ਹੋਰ ਤਰੱਕੀ ਕਰਨ ਦੀ ਲੋੜ ਹੈ ਅਤੇ ਇਸ ਖੇਤਰ ਵਿਚ ਅਸੀਂ ਹੋਰ ਤਰੱਕੀ ਕਰਾਂਗੇ ਪਰ ਪੰਜਾਬ ਦਾ ਹਰ ਨੌਜਵਾਨ ਹਰ nationalist ਅਤੇ ਤਰੱਕੀ ਪਸੰਦ ਮਨੁਖ ਹੁਣ ਤਕ ਕੀਤੀ ਗਈ ਤਰੱਕੀ ਤੇ ਫਖਰ ਕਰ ਰਿਹਾ ਹੈ। ਇਹ ਇਸ ਸੂਬੇ ਦੇ ਚੀਫ਼ ਮਨਿਸਟਰ ਦੀ ਸਰਕਰਦਗੀ ਹੇਠ ਕੀਤਾ ਗਿਆ ਹੈ। ਫਿਰ ਜੇ ਇਹ ਕਿਹਾ ਜਾਵੇ ਕਿ ਚੀਫ਼ ਮਨਿਸਟਰ ਨੇ ਜਾਂ ਪੰਜਾਬ ਵਿਚ ਕਾਂਗਰਸ ਸਰਕਾਰ ਨੇ ਅਕਲੋਂ ਬਾਹਰ ਗਲਾਂ ਕੀਤੀਆਂ ਹਨ ਤਾਂ, ਮੈਂ ਸਮਝਦਾ ਹਾਂ, ਕਿ ਇਸ ਨਾਲੋਂ ਵੱਧ ਗਲਤ ਬਿਆਨੀ ਹੋਰ ਕੀ ਹੋ ਸਕਦੀ ਹੈ।

ਫਿਰ ਇਹ ਕਿਹਾ ਗਿਆ ਕਿ ਇਸ ਸੂਬੇ ਵਿਚ ਐਜੀਟੇਸ਼ਨਾਂ ਚਲੀਆਂ ਹਨ ਅਤੇ ਇਨ੍ਹਾਂ ਨੂੰ ਚਲਾਉਣ ਵਾਲਾ ਖੁਦ ਚੀਫ ਮਨਿਸਟਰ ਸੀ । ਤਾਂ ਮੈਂ ਇਹ ਕਹਾਂਗਾ ਕਿ ਜੇਕਰ ਉਨ੍ਹਾਂ ਦੀ ਇਸ ਬੋਦੀ ਦਲੀਲ ਨੂੰ ਇਕ ਮਿੰਟ ਲਈ, ਮੰਨ ਵੀ ਲਿਆ ਜਾਵੇ ਤਾਂ ਵੀ ਪੰਜਾਬ ਦਾ ਚੀਫ ਮਨਿਸਟਰ ਆਪਣੀ ਕਾਬਲੀਅਤ ਲਈ ਦਾਦ ਦਾ ਹਕਦਾਰ ਹੈ ਕਿ ਕਿਸ ਤਰ੍ਹਾਂ ਵਿਰੋਧੀ ਪੱਖ ਵੀ ਇਨ੍ਹਾਂ ਦੀਆਂ ਗਲਾਂ ਵਿਚ ਵਜ਼ਨ ਸਮਝ ਕੇ ਆਪਣੇ ਰਾਹ ਤੋਂ ਦੂਰ ਚਲੇ ਜਾਂਦੇ ਹਨ । ਜਨ ਸੰਘ ਜਾਂ ਅਕਾਲੀ ਪਾਰਟੀ ਇਨ੍ਹਾਂ ਦੀਆਂ ਗੱਲਾਂ ਵਿਚ ਕਿਵੇਂ ਆ ਗਏ ? ਇਹ ਤਾਂ ਕੋਈ ਦਲੀਲ ਨਹੀਂ ਸੀ ਜੋ ਵਿਰੋਧੀ ਪਖ ਵਲੋਂ ਪੇਸ਼ ਕੀਤੀ ਗਈ । ਇਹ ਤਾਂ ਕਹਿਣ ਵਾਸਤੇ ਗਲਾਂ ਕਹੀਆਂ ਜਾਂਦੀਆਂ ਹਨ, ਲੇਕਿਨ ਅਸਲੀਅਤ ਤੋਂ ਬਹੁਤ ਦੂਰ ਹਨ। ਇਹ ਤਾਂ ਸਰਦਾਰ ਪਰਤਾਪ ਸਿੰਘ ਕੈਰੋਂ ਦੀ ਸ਼ਖਸੀਅਤ ਸੀ ਜਾਂ ਇਨ੍ਹਾਂ ਦੀ ਹਿੰਮਤ ਅਤੇ ਸਿਆਣਪ ਦਾ ਨਤੀਜਾ ਸੀ ਕਿ ਇਸ ਤਰ੍ਹਾਂ ਦੀਆਂ ਨਖਿਧ ਐਜੀਟੇਸ਼ਨਾਂ ਨੂੰ ਖਤਮ ਕਰ ਦਿੱਤਾ ਗਿਆ । ਇਹ ਗਲਾਂ ਤਾਂ ਕਹਿਣ ਲਈ ਹਨ ਅਤੇ ਇਹ ਐਜੀਟੇਸ਼ਨਾਂ ਆਪਣੀ ਗਰਜ਼ ਨੂੰ ਪੂਰਾ ਕਰਨ ਲਈ ਚਲਾਈਆਂ ਗਈਆਂ ਸਨ । ਸਰਦਾਰ ਪਰਤਾਪ ਸਿੰਘ ਕੈਰੋਂ ਦੇ ਕਹਿਣ ਤੇ ਨਹੀਂ ਸਨ ਚਲਾਈਆਂ ਗਈਆਂ । ਇਹ ਸਰਦਾਰ ਪਰਤਾਪ ਸਿੰਘ ਦਾ ਦ੍ਰਿੜ੍ਹ ਇਰਾਦਾ ਅਤੇ ਪੱਕਾ ਵਿਸ਼ਵਾਸ ਹੈ ਅਤੇ ਲੋਕਾਂ ਦੀ ਹਿਮਾਇਤ ਹੈ ਕਿ ਇਸ ਤਰ੍ਹਾਂ ਦੀਆਂ ਗਲਤ ਐਜੀਟੇਸ਼ਨਾਂ ਜਿਨ੍ਹਾਂ ਨੇ ਚਲਾਈਆਂ ਸਨ ਉਨ੍ਹਾਂ ਨੂੰ ਬੰਦ ਕਰਨੀਆਂ ਪਈਆਂ । ਇਹ ਇਸ ਸਰਦਾਰ ਕੈਰੋਂ ਸਾਹਿਬ ਦੀ ਬਹਾਦਰੀ ਅਤੇ ਸਿਆਣਪ ਹੈ ਕਿ ਉਹ ਇਨ੍ਹਾਂ ਗਲਤ movements ਦੇ ਸਾਹਮਣੇ ਅਤੇ ਗਲਤ propaganda ਦੇ ਸਾਹਮਣੇ ਨਹੀਂ ਝੁਕਿਆ । ਅਤੇ ਸਾਨੂੰ ਵਿਸ਼ਵਾਸ਼ ਹੈ ਕਿ ਨਾ ਕਦੇ ਝੁਕੇਗਾ ।

Opposition ਹਰ ਸੂਬੇ ਵਿਚ ਅਤੇ ਹਰ Legislature ਵਿਚ ਹੋਣੀ ਚਾਹੀਦੀ ਹੈ ਅਤੇ opposition ਕਰਨੀ ਚਾਹੀਦੀ ਹੈ । ਇਸ ਨਾਲ ਸਰਕਾਰ ਦੇ ਕੰਮ ਵਿਚ ਸਹੂਲਤ ਹੋ ਜਾਂਦੀ ਹੈ ਅਤੇ ਸਰਕਾਰ ਨੂੰ ਮਦਦ ਮਿਲਦੀ ਹੈ । ਪਰ ਜੇਕਰ ਇਸ ਤਰ੍ਹਾਂ ਦੀ opposition ਉਸਾਰੂ ਅਤੇ ਨਿਗਰ ਹੋਵੇ ਤਾਂ ਹੀ ਇਹ ਹੋ ਸਕਦਾ ਹੈ । ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਾਂਗਾ ਕਿ ਇਹ ਠੀਕ ਹੈ ਕਿ ਕਿੰਨੇ ਹੀ ਨਵੇਂ ਸਕੂਲ ਅਤੇ ਕਾਲਜ ਖੋਲ੍ਹ ਦਿਤੇ ਗਏ ਹਨ ਅਤੇ ਪੜ੍ਹਾਕੂਆਂ ਦੀ ਗਿਣਤੀ ਬਹੁਤ ਵਧ ਗਈ ਹੈ, ਪਰ ਇਨ੍ਹਾਂ ਪੜ੍ਹਾਕੂਆਂ ਦੇ ਪੜ੍ਹਾਈ ਮੁਕਾਉਣ ਤੋਂ ਬਾਅਦ ਕਾਲਜਾਂ ਵਿਚੋਂ ਬਾਹਰ ਨਿਕਲਣ ਲਈ ਵੀ ਕੁਝ ਪ੍ਰਬੰਧ ਕਰਨਾ ਜ਼ਰੂਰੀ ਹੈ । ਮੇਰਾ ਭਾਵ ਇਹ ਹੈ ਕਿ ਇਸ ਤਰ੍ਹਾਂ ਉਹ ਪੜ੍ਹਾਈ ਤੋਂ ਬਾਅਦ ਬਾਹਰ ਆ ਕੇ ਬੇਕਾਰ ਨਾ ਫਿਰਨ। ਇਸ ਦੇ ਨਾਲ ਹੀ ਜਿਨ੍ਹਾਂ ਇਲਾਕਿਆਂ ਵਿਚ ਕਿਸਾਨ ਮਿਹਨਤ ਕਰਦਾ ਹੈ ਉਸ ਦੀ ਪੈਦਾਵਾਰ ਵਧਾਣ ਲਈ ਅਸਾਨੀਆਂ ਪੈਦਾ ਕਰਨੀਆਂ ਚਾਹੀਦੀਆਂ ਹਨ। ਉਨ੍ਹਾਂ ਦੀ ਹਾਲਤ ਨੂੰ ਸੁਧਾਰਨ ਵਾਸਤੇ ਧਿਆਨ ਦੇਣਾ ਚਾਹੀਦਾ ਹੈ। ਕਈ ਗਲਾਂ ਦਾ ਸਰਕਾਰ ਨੂੰ ਪਤਾ ਹੈ ਅਤੇ ਸਰਕਾਰ ਸੋਚ ਵੀ ਰਹੀ ਹੈ ਲੇਕਿਨ ਕਈ ਅਜਿਹੀਆਂ ਗਲਾਂ ਹਨ ਜਿਨ੍ਹਾਂ ਵਲ ਸਰਕਾਰ ਨੂੰ ਫ਼ੌਰੀ ਧਿਆਨ ਦੇਣ ਦੀ ਲੋੜ ਹੈ । ਜ਼ਿਲ੍ਹਾ ਫਿਰੋਜ਼ਪੁਰ ਵਿਚ ਫਾਜ਼ਿਲਕਾ ਦਾ ਜੋ ਇਲਾਕਾ ਹੈ ਉਹ ਸੈਲਾਬਜ਼ਦਾ ਹੈ ਅਤੇ ਹਰ ਸਾਲ ਇਸ ਇਲਾਕੇ ਦੇ ਰਕਬੇ ਵਿਚ ਵਾਧਾ ਹੁੰਦਾ ਜਾ ਰਿਹਾ ਹੈ ਅਤੇ ਜੇਕਰ ਹੋਰ ਸਮਾਂ ਲੰਘ ਗਿਆ ਤਾਂ ਇਹ ਜ਼ਮੀਨ ਬਿਲਕੁਲ ਬੇਕਾਰ ਹੋ ਜਾਵੇਗੀ । ਇਸ ਇਲਾਕੇ ਦੇ ਵਿਕਾਸ ਲਈ ਫ਼ੌਰੀ ਧਿਆਨ ਦੇਣ ਦੀ ਲੋੜ ਹੈ ।

[ਸ਼੍ਰੀ ਕੁੰਦਨ ਲਾਲ]

Opposition ਵਾਲੇ ਦੋਸਤ ਇਸ ਗਲ ਦਾ ਗਿਲਾ ਸਾਡੇ ਚੀਫ ਮਨਿਸਟਰ ਸਾਹਿਬ ਤੇ ਕਰਦੇ ਸਨ ਕਿ ਕੁਰੱਪਸ਼ਨ ਹੈ ਅਤੇ ਕੁਨਬਾਪਰਵਰੀ ਹੈ, ਇਸ ਨੂੰ ਦੂਰ ਕਰਨ ਲਈ ਚੀਫ ਮਨਿਸਟਰ ਨੇ ਕੁਝ ਨਹੀਂ ਕੀਤਾ। ਇਨ੍ਹਾਂ ਦੇ ਕਹਿਣ ਤੇ ਇਕ ਵਿਜੀਲੈਂਸ ਕਮੇਟੀ ਬਣਾ ਦਿਤੀ ਗਈ ਸੀ, ਜਿਸ ਦਾ ਚੇਅਰਮੈਨ ਇਕ ਅਜਿਹੇ ਆਦਮੀ ਨੂੰ ਰਖਿਆ ਗਿਆ ਜੋ Opposition ਦਾ ਲੀਡਰ ਹੋਵੇ। ਇਸ ਤੋਂ ਵਧ democratic ਹੋਣ ਦਾ ਸਬੂਤ ਸਰਦਾਰ ਪਰਤਾਪ ਸਿੰਘ ਕੈਰੋਂ ਕੀ ਦੇ ਸਕਦਾ ਹੈ ? ਇਕ ਐਨੀ ਅਹਿਮੀ ਕਮੇਟੀ ਦਾ ਚੇਅਰਮੈਨ ਪੰਡਤ ਸ੍ਰੀ ਰਾਮ ਸ਼ਰਮਾ ਨੂੰ ਬਣਾ ਦੇਣਾ ਜਮਹੂਰੀਅਤ ਦੀ ਇਕ ਜ਼ਿੰਦਾ ਮਿਸਾਲ ਹੈ ਅਤੇ ਇਹ ਸਰਦਾਰ ਪਰਤਾਪ ਸਿੰਘ ਵਰਗੇ ਦਿਲ ਅਤੇ ਗੁਰਦੇ ਦਾ ਕੰਮ ਹੈ ਕਿ ਇਸ ਤਰ੍ਹਾਂ ਦਾ ਇੰਤਖ਼ਾਬ ਕਰੇ। ਪਰ ਮੈਂ ਜੇਕਰ ਇਹ ਕਹਾਂ ਤਾਂ ਜ਼ਿਆਦਤੀ ਨਹੀਂ ਹੋਵੇਗੀ ਕਿ ਪੰਡਤ ਸ੍ਰੀ ਰਾਮ ਸ਼ਰਮਾ ਨੇ, ਜਿਨ੍ਹਾਂ ਦੀ ਮੈਂ ਬਹੁਤ ਇਜ਼ਤ ਕਰਦਾ ਹਾਂ, ਉਹ ਬਜ਼ੁਰਗ ਹਨ ਕਿ ਉਨ੍ਹਾਂ ਨੇ ਇਸ ਤਰ੍ਹਾਂ ਦੀ ਸ਼ਾਨਦਾਰ ਰਵਾਇਤ ਨੂੰ ਕਾਇਮ ਨਹੀਂ ਰਖਿਆ। ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ। ਉਨ੍ਹਾਂ ਨੇ ਪੰਜਾਬ ਦੇ ਮੁਖਤਲਿਫ ਸ਼ਹਿਰਾਂ ਵਿਚ ਦੌਰਾ ਕੀਤਾ ਅਤੇ ਹਰ ਸ਼ਰੀਫ ਤੋਂ ਸ਼ਰੀਫ ਆਦਮੀ ਦੀ ਪਗੜੀ ਨੂੰ ਹਥ ਪਾਉਣ ਦਾ ਜਤਨ ਕੀਤਾ ਅਤੇ ਕਿਹਾ ਕਿ ਲਿਆਉ ਜਿਸ ਕਿਸੇ ਦੇ ਖਿਲਾਫ ਤੁਹਾਨੂੰ ਸ਼ਿਕਾਇਤਾਂ ਹਨ। ਫਿਰ ਇਥੋਂ ਤਕ ਕਿਹਾ ਗਿਆ ਕਿ ਚੀਫ ਮਨਿਸਟਰ ਪਾਸ ਮੇਰੇ ਕੰਮ ਬਾਰੇ ਜੋ ਸ਼ਿਕਾਇਤ ਕਰਨ ਵਾਲੇ ਐਮ. ਐਲ. ਏਜ਼ ਹਨ ਉਨ੍ਹਾਂ ਦੇ ਖਿਲਾਫ ਮੇਰੇ ਪਾਸ ਬਹੁਤ ਸਾਰੀਆਂ ਸ਼ਿਕਾਇਤਾਂ ਆਈਆਂ ਸਨ। ਉਨ੍ਹਾਂ ਨੇ ਇਥੇ ਵੀ ਇਸ ਗਲ ਦਾ ਜ਼ਿਕਰ ਕੀਤਾ ਹੈ। ਜਿਨ੍ਹਾਂ ਐਮ. ਐਲ.ਏਜ਼ ਨੇ ਉਸ ਦਰਖਾਸਤ ਤੇ ਦਸਖਤ ਕੀਤੇ ਸਨ ਉਨ੍ਹਾਂ ਵਿਚੋਂ ਮੈਂ ਵੀ ਇਕ ਹਾਂ ਅਤੇ ਇਨ੍ਹਾਂ ਨੇ ਇਹ ਵੀ ਕਿਹਾ ਕਿ ਮੈਨੂੰ ਇਨ੍ਹਾਂ ਮੈਂਬਰਾਂ ਦੀ ਜ਼ਾਤ ਦੇ ਖਿਲਾਫ ਸ਼ਕਾਇਤਾਂ ਨੇ। ਬਦਕਿਸਮਤੀ ਨਾਲ ਮੈਂ ਵੀ ਉਨ੍ਹਾਂ ਵਿਚੋਂ ਇਕ ਹਾਂ। ਪਰ ਮੈਂ ਪੂਰੀ ਜ਼ਿਮੇਦਾਰੀ ਨਾਲ, ਸਪੀਕਰ ਸਾਹਿਬ, ਆਪ ਦੀ ਰਾਹੀਂ ਉਨ੍ਹਾਂ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਜੇਕਰ ਉਨ੍ਹਾਂ ਨੂੰ ਮੇਰੇ ਖਿਲਾਫ ਕੋਈ ਸ਼ਿਕਾਇਤ ਹੈ ਤਾਂ ਉਸ ਨੂੰ ਪਬਲਿਸ਼ ਕਰ ਦੇਣ। ਜੇਕਰ ਉਨ੍ਹਾਂ ਪਾਸ ਕੋਈ ਸ਼ਿਕਾਇਤ ਹੈ ਤਾਂ ਮੈਂ ਉਸ ਨੂੰ ਸੁਣਨ ਲਈ ਤਿਆਰ ਹਾਂ। ਪਰ ਉਨ੍ਹਾਂ ਨੇ ਮੇਰੇ ਬਾਰੇ ਵਿਚ ਜੋ ਕੁਝ ਕਿਹਾ ਹੈ ਮੈਂ ਉਹ ਦੀ ਤਰਦੀਦ ਕਰਦਾ ਹਾਂ। ਜਿਥੋਂ ਤਕ ਇਸ ਗੱਲ ਦਾ ਤਅੱਲੁਕ ਹੈ ਕਿ ਕੁਰੱਪਸ਼ਨ ਚਲ ਰਹੀ ਹੈ ਸਾਡੇ ਪੰਜਾਬ ਵਿਚ ਚੀਫ ਮਨਿਸਟਰ ਦੀ ਇਹ ਬਹੁਤ ਜ਼ਬਰਦਸਤ ਖਾਹਸ਼ ਹੈ ਕਿ ਕੁਰਪਸ਼ਨ ਨੂੰ ਖਤਮ ਕਰ ਦਿਤਾ ਜਾਵੇ। ਉਨ੍ਹਾਂ ਦੀ ਸ਼ਖਸੀਅਤ ਨਾਲ, ਸੋਚ ਨਾਲ ਅਤੇ ਸਿਆਣਪ ਨਾਲ ਇਸ ਕੰਮ ਨੂੰ ਸਦਾ ਲਈ ਖਤਮ ਕੀਤਾ ਜਾ ਰਿਹਾ ਹੈ। Opposition ਜੇਕਰ ਇਹ ਕਹੇ ਕਿ ਉਨ੍ਹਾਂ ਨੂੰ ਪਤਾ ਨਹੀਂ ਤਾਂ ਇਹ ਉਨ੍ਹਾਂ ਦੀ ਗਲਤੀ ਹੈ। ਪਰ ਇਸ ਤਰ੍ਹਾਂ ਦੀਆਂ ਗਲਾਂ ਨਾਲ ਜੇਕਰ ਉਹ ਚਾਹੁੰਦੇ ਹਨ ਕਿ ਵੋਟਾਂ ਬਹੁਤ ਮਿਲਣਗੀਆਂ ਤਾਂ ਇਹ ਉਨ੍ਹਾਂ ਦਾ ਭੁਲੇਖਾ ਹੈ। ਅਸੀਂ ਠੋਸ ਅਕਸਰੀਅਤ ਨਾਲ ਵੋਟਾਂ ਹਾਸਲ ਕਰਕੇ ਆਏ ਹਾਂ, ਅਕਸਰੀਅਤ ਸਾਡੇ ਨਾਲ ਹੈ ਅਤੇ ਇਸ ਗਲ ਨੂੰ ਝੁਠਲਾਇਆ ਨਹੀਂ ਜਾ ਸਕਦਾ। ਅਕਸਰੀਅਤ ਹਮੇਸ਼ਾ ਕਿਸੇ ਨਿਸ਼ਾਨੇ ਅਤੇ programme ਦੇ ਨਾਲ ਰਹਿੰਦੀ ਹੈ ਅਤੇ ਰਹੇਗੀ।

ਬਾਕੀ ਰਹੀ ਇਹ ਗਲ ਕਿ ਉਹ ਕਹਿੰਦੇ ਹਨ ਕਿ ਅਸੀਂ ਦੋ ਲੱਖ agitators ਕੈਦ ਕਰਾ ਦਿਤੇ। ਕੀ ਇਹ ਇਸ ਵਾਸਤੇ ਜਨਤਾ ਦੀ ਸਰਕਾਰ ਨਹੀਂ ਕਿਉਂਕਿ ਉਸ ਨੇ agitators ਨੂੰ ਕੈਦ ਕੀਤਾ ?

